# ਰੰਬੇ ਦੀਆਂ ਕਲੀਆਂ




ਅਭੈ ਸਿੰਘ
ਬੀ. ਏ. ਬੀ. ਟੀ., ਐਲ ਐਲ. ਬੀ,.



# ਚੰਬੇ ਦੀਆਂ ਕਲੀਆਂ

ਅਰਥਾਤ

ਮਹਾਤਮਾ ਟਾਲਸਟਾਏ ਜੀ ਦੀਆਂ ਸਿਖਿਆ-ਦਾਇਕ
ਕਹਾਣੀਆਂ ਦੇ ਅਧਾਰ ਉਤੇ ਪੰਜਾਬੀ ਵਿਚ ਲਿਖੀਆਂ
ਗਈਆਂ ਕਹਾਣੀਆਂ

:ਲੇਖਕ:

ਸ੍ਰ: ਅਭੈ ਸਿੰਘ ਬੀ. ਏ; ਬੀ. ਟੀ.,
ਐਲ ਐਲ. ਬੀ.,



ਪ੍ਰਕਾਸ਼ਕ

ਭਾਈ ਅਰਜਨ ਸਿੰਘ ਜਮੀਅਤ ਸਿੰਘ
ਪੁਸਤਕਾਂ ਵਾਲੇ ਤੇ ਸਟੇਸ਼ਨਰਜ਼
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਅਪ੍ਰੈਲ ੧੯੩੩



ਦੂਜੀ ਵਾਰ ੧੦੦੦ ਮੁਲ ॥=)

# ਕਹਾਣੀਆਂ ਦੀ ਸੂਚੀ



# ਭੂਮਕਾ

ਮਹਾਤਮਾ ਟਾਲਸਟਾਏ ਜੀ ਰੂਸ ਦੇਸ ਦੇ ਵਸਨੀਕ ਸਨ। ਆਪਦਾ ਜਨਮ ਮਾਸਕੋ ਸ਼ਹਿਰ ਦੇ ਪਾਸ ਇਕ ਪਿੰਡ ਵਿਚ ੯ ਸਤੰਬਰ ੧੮੨੮ ਨੂੰ ਹੋਇਆ ਅਤੇ ੮੨ ਸਾਲ ਦੀ ਆਯੂ ਭੋਗਕੇ ਆਪ ਨਵੰਬਰ ੧੯੧੦ਵਿਚ ਕਾਲ ਵਸ ਹੋ ਗਏ।

ਸੰਸਕ੍ਰਿਤ ਦਾ ਇਕ ਕਥਨ ਹੈ ਕਿ ਮਹਾਤਮਾਂ ਪੁਰਸ਼ਾਂ ਵਾਸਤੇ ਸਾਰੀ ਸ੍ਰਿਸ਼ਟੀ ਇਕੋ ਕੁਟੰਬ ਸਮਾਨ ਹੈ। ਹੋਛ ਤੇ ਛੋਟੇ ਆਦਮੀ ਕਹਿਦੇ ਹਨ ਇਹ ਮੇਰੀ ਕੌਮ ਹੈ, ਇਹ ਮੇਰਾ ਮੁਲਕ ਹੈ ਪਰ ਗਿਆਨੀ ਪੁਰਸ਼ ਸਾਰੇ ਸੰਸਾਰ ਨੂੰ ਆਪਣੇ ਕੁਟੰਬ ਦੀ ਨਿਆਈਂ ਸਮਝਦੇ ਹਨ। ਇਸ ਵਿਚਾਰ ਨੂੰ ਮੁਖ ਰਖਦਿਆਂ ਕਹਿ ਸਕਦੇ ਹਾਂ ਕਿ ਮਹਾਤਮਾਂ ਟਾਲਸਟਾਏ ਜੀ ਪੂਰੇ ਗਿਆਨੀ ਸਨ। ਆਪ ਨੇ ਸਾਰੇ ਸੰਸਾਰ ਦੇ ਦੁਖੀ ਆਦਮੀਆਂ ਨੂੰ ਆਪਣੇ ਭਰਾ ਸਮਝਕੇ ਉਨ੍ਹਾਂ ਨਾਲ ਪਿਆਰ ਕੀਤਾ। ਇਹੋ ਕਾਰਣ ਸੀ ਕਿ ਜਦ ਮਹਾਤਮਾ ਜੀ ਕਾਲ ਵਸ ਹੋ ਗਏ ਤਾਂ ਉਨ੍ਹਾਂ ਦੀ ਅਰਥੀ ਦੇ ਨਾਲ ਹਜ਼ਾਰਾਂ ਕਿਰਸਾਨ ਢਾਹਾਂ ਮਾਰਦੇ ਅਤੇ ਵੈਰਾਗ ਕਰਦੇ ਤੁਰਦੇ ਗਏ॥

ਮਹਾਤਮਾਂ ਪੁਰਸ਼ ਦੀ ਏਹ ਪਛਾਣ ਹੈ ਕਿ ਉਸਦਾ ਉਪਦੇਸ਼ ਸਰਬ ਸੰਸਾਰ ਵਾਸਤੇ ਸਾਂਝਾ ਹੁੰਦਾ ਹੈ। ਮਹਾਤਮਾ ਟਾਲਸਟਾਏ ਜੀ ਦਾ ਉਪਦੇਸ਼ ਕੇਵਲ ਰੂਸੀਆਂ ਵਾਸਤੇ ਹੀ ਨਹੀਂ ਸੀ। ਉਨ੍ਹਾਂਦੇ ਜੀਂਦਿਆਂ ਉਨ੍ਹਾਂਦੀਆਂ ਰਚਿਤ ਪੁਸਤਕਾਂ

ਦੀ ਇਤਨੀ ਕਦਰ ਹੋਈ ਕਿ ਅੱਸੀ ਤੋਂ ਵਧ ਜ਼ਬਾਨਾਂ ਵਿਚ ਕਈ ਪੁਸਤਕਾਂ ਦੇ ਤਰਜਮੇ ਹੋ ਗਏ। ਭਾਵੇਂ ਇਤਰਾਜ਼ ਕਰਨ ਵਾਲੇ ਦਵੈਖੀ ਪੁਰਸ਼ ਉਸ ਸਮੇਂ ਭੀ ਟਾਲਸਟਾਏ ਦੇ ਉਚ ਸਿਧਾਂਤਾਂ ਦੀ ਵਿਰੋਧਤਾ ਕਰਦੇ ਰਹੇ ਅਤੇ ਹੁਣ ਭੀ ਯਤਨ ਕਰ ਰਹੇ ਹਨ ਕਿ ਇਹ ਸਿਧਾਂਤ ਰੂਸ ਵਿਚ ਹੀ ਰਹਿਣ। ਰੂਸ ਤੋਂ ਬਾਹਰਲੇ ਦੇਸਾਂ ਨੂੰ ਰੂਸ ਦੇ ਵਿਰੁਧ ਐਵੇਂ ਗਲਾਂ ਕਰਕੇ ਭੜ-ਕਾਇਆ ਜਾਂਦਾ ਹੈ ਪਰ ਸੂਰਜ ਦੇ ਚਾਨਣੇ ਨੂੰ ਕੌਣ ਲੁਕਾ ਸਕਦਾ ਹੈ। ਇਸ ਨੇ ਅਵੱਸ਼ ਹੀ ਪ੍ਰਕਾਸ਼ ਹੋਣਾ ਹੈ॥

ਮਹਾਤਮਾਂ ਜੀ ਦਾ ਸਭ ਤੋਂ ਵੱਡਾ ਉਪਦੇਸ਼ ਇਹ ਸੀ ਕਿ "ਬੁਰਾਈ ਦਾ ਟਾਕਰਾ ਨਾ ਕਰੋ, ਇਸ ਨੂੰ ਪ੍ਰੇਮ ਨਾਲ ਜਿਤੋ"। ਆਪ ਦੇਸ਼ਾਂਤ੍ਰੀ ਯੁਧਾਂ ਦੇ ਸਖਤ ਵਿਰੋਧੀ ਸਨ। ਜਦ ਆਪ ਜਵਾਨ ਸਨ ਤਾਂ ਕਰੀਮੀਆ ਦੀ ਲੜਾਈ ਵਿਚ ਆਪ ਨੂੰ ਅੰਗ੍ਰੇਜ਼ਾਂ ਅਰ ਫ੍ਰਾਂਸੀਸੀਆਂ ਦੇ ਵਿਰੁਧ ਜੰਗ ਵਿਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਰਾਜਾ ਅਸ਼ੋਕ ਵਾਂਗ ਆਪ ਇਕੋ ਲੜਾਈ ਤੋਂ ਸਿਖਿਆ ਲੈਕੇ ਕਿਨਾਰੇ ਬੈਠਗਏ। ਆਪਦਾ ਕਥਨਹੈ ਕਿ ਮੈਨੂੰ ਪਤਾ ਨਹੀਂ ਲਗਦਾ ਕਿ ਜੇਹੜੇ ਈਸਾਈ ਪ੍ਰਚਾਰ ਕਰਦੇ ਹਨ ਕਿ ਆਪਣੇ ਗੁਆਂਢੀ ਨਾਲ ਪਿਆਰ ਕਰੋ ਉਹ ਲੜਾਈ ਵਿਚ ਅਕਾਰਨ ਹੀ ਓਪਰੇ ਆਦਮੀਆਂ ਦੇ ਸਰੀਰ ਵਢਕੇ ਉਨ੍ਹਾਂ ਦਾ ਲਹੂ ਅਤੇ ਮਿੱਝ ਵੇਖਕੇ ਕਿਉਂ ਪ੍ਰਸੰਨ ਹੁੰਦੇ ਹਨ॥

ਸ਼ੁਕਰ ਹੈ ਕਿ ਦੁਨੀਆ ਹੌਲੇ ੨ ਇਨ੍ਹਾਂ ਅਸੂਲਾਂ ਵਲ ਆ ਰਹੀ ਹ। ਯੂਰਪੀਨ ਕੌਮਾਂ ਦੀ ਲੀਗ (ਸਭਾ) ਅਜ ਕਲ ਸੋਚ ਰਹੀ ਹੈ ਕਿ ਲੜਾਈ ਭੜਾਈ ਨੂੰ ਉਕਾ ਹੀ ਬੰਦ ਕਰਕੇ ਫੌਜਾਂ ਨੂੰ ਬਹੁਤ ਘਟ ਕੀਤਾ ਜਾਵੇ। ਕਿਰਤੀ ਅਤੇ ਕਿਸਾਨ

ਲੋਕਾਂ ਦੀ ਕਦਰ ਵਧ ਰਹੀ ਹੈ ਅਤੇ ਹੌਲੇ ੨ ਲੋਕ ਸਮਝ ਰਹੇ ਹਨ ਕਿ ਦੁਨੀਆਂ ਵਿਚ ਸ਼ਾਂਤੀ ਖੰਡੇ ਨਾਲ ਨਹੀਂ ਬਲਕਿ ਹੱਲ ਪੰਜਾਲੀ ਨਾਲ ਫੈਲੇਗੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਹੁਕਮ ਹੈ ਕਿ ਜਦ ਸੁਧਾਰ ਦੇ ਹੋਰ ਸਾਰੇ ਤਰੀਕੇ ਫੇਹਲ ਹੋ ਜਾਣ ਤਾਂ ਖੰਡੇ ਨੂੰ ਹਥ ਵਿਚ ਲੈਣਾ ਚਾਹੀਦਾ ਹੈ। ਪਰ ਯੂਰਪੀ ਕੌਮਾਂ ਇਸ ਪ੍ਰੇਮ ਵਾਲੇ ਅਸੂਲ ਨੂੰ ਭੁਲਕੇ ਸ਼ੁਰੂ ਵਿਚ ਹੀ ਪ੍ਰੇਮ ਦੀ ਥਾਂ ਖੰਡਾ ਫੜਨ ਦੇ ਹੱਕ ਵਿਚ ਰਹੀਆਂ ਹਨ। ਸ਼ੁਕਰ ਹੈ ਕਿ ਓਨ੍ਹਾਂਨੂੰ ਹੁਣ ਹੋਸ਼ ਆ ਰਹੀ ਹੈ।

ਮਹਾਤਮਾਂ ਜੀ ਦੀਆਂ ਕੁਝ ਕਹਾਣੀਆਂ ਦੇ ਆਧਾਰ ਤੇ ਮੈਂ ਇਹ ਬਾਰਾਂ ਕਹਾਣੀਆਂ ਲਿਖੀਆਂ ਹਨ। ਮਹਾਤਮਾਂ ਜੀ ਨੇ ਆਪ ਭੀ ਇਨ੍ਹਾਂ ਕਹਾਣੀਆਂ ਦੇ ਮਜ਼ਮੂਨ ਹੋਰਨਾਂ ਜ਼ਬਾਨਾਂ ਦੀਆਂ ਪੁਸਤਕਾਂ ਵਿਚੋਂ ਲਏ ਸਨ। ਮੈਂ ਕੋਸ਼ਿਸ਼ ਇਹ ਕੀਤੀ ਹੈ ਕਿ ਰੂਸੀ ਨਾਮ ਅਤੇ ਸੀਨ ਦੀ ਥਾਂ ਪੰਜਾਬੀ ਨਾਮ ਅਤੇ ਨਜ਼ਾਰੇ ਹੋਣ। ਜੀਵਨ ਦਾ ਸਵਾਲ ਸਾਰੇ ਇਨਸਾਨਾਂ ਲਈ ਇਕੋ ਜਿਹਾ ਹੈ, ਜੇਹੜੀਆਂ ਬੁਰਾਈਆਂ ਨੂੰ ਮਹਾਤਮਾਂ ਜੀ ਰੂਸੀ ਆਦਮੀਆਂ ਵਿਚੋਂ ਦੂਰ ਕਰਨਾ ਚਾਹੁੰਦੇ ਸਨ ਉਹ ਪੰਜਾਬੀ ਪੁਰਸ਼ਾਂ ਵਿਚ ਭੀ ਹਨ, ਇਸ ਲਈ ਸਿਖਿਆ ਸਾਰਿਆਂ ਵਾਸਤੇ ਸਾਂਝੀ ਹੈ।।

ਆਪਣੀ ਦੇਸ਼-ਬੋਲੀ ਦੀ ਸੇਵਾ ਦੇ ਖਿਆਲ ਤੇ ਇਹ ਕਹਾਣੀਆਂ ਪੁਸਤਕ ਦੀ ਸ਼ਕਲ ਵਿਚ ਪਾਠਕਾਂ ਦੀ ਭੇਟਾ ਹਨ, ਆਸ਼ਾ ਹੈ ਵਿਚਾਰਵਾਨ ਸਜਨ ਲਾਭ ਪ੍ਰਾਪਤ ਕਰਨਗੇ।

ਸਰਗੋਧਾ
੩ ਨਵੰਬਰ ੧੯੨੭

ਦਾਸ—ਅਭੈ ਸਿੰਘ
ਬੀ. ਏ. ਬੀ. ਟੀ.

# ਦੂਜੇ ਐਡੀਸ਼ਨ ਬਾਬਤ ਬੇਨਤੀ

ਫ਼ਰਵਰੀ ੧੯੨੯ ਵਿਚ ਜਦ ਇਹ ਪੁਸਤਕ ਪੈਹਲੀ ਵਾਰ ਛਪੀ ਅਤੇ ਵਿਦਵਾਨ ਸਜਨਾਂ ਦੇ ਹਥ ਅਪੜੀ, ਤਾਂ ਇਸ ਦੀ ਉਹ ਕਦਰ ਹੋਈ ਜਿਹੜੀ ਮੈਂ ਕਦੀਂ ਸੁਪਨੇ ਵਿਚ ਭੀ ਖਿਆਲ ਨਹੀਂ ਸੀ ਕਰਦਾ। ਪੰਜਾਬ ਟੈਕਸਟ ਬੁਕ ਕਮੇਟੀ ਨੇ ਇਸਦੀ ਪ੍ਰਸੰਸਾ ਕਰਦੇ ਹੋਏ ਇਸ ਨੂੰ ਲਾਇਬ੍ਰੇਰੀਆਂ ਲਈ ਮਨਜ਼ੂਰ ਕੀਤਾ ਤੇ ਇਸਦੀਆਂ ਕਈ ਜਿਲਦਾਂ ਖ੍ਰੀਦਕੇ ਸਕੂਲਾਂ ਨੂੰ ਮੁਫ਼ਤ ਭੇਟਾ ਕੀਤੀਆਂ। ਇਸੇਤ੍ਰਾਂ ਹੀ ਚੀਫ਼ ਖਾਲਸਾ ਦੀਵਾਨ ਦੀ ਐਜੂਕੇਸ਼ਨਲ ਕਮੇਟੀ ਨੇ ਭੀਕਾਫ਼ੀ ਗਿਣਤੀ ਵਿਚ ਜਿਲਦਾਂ ਖਰੀਦਕੇ ਆਸ਼੍ਰਮਾਂ ਨੂੰ ਭੇਜੀਆਂ। ਕੁਝ ਖਾਲਸਾ ਸਕੂਲਾਂ ਵਿਚ ਇਹ ਪੁਸਤਕ ਬਤੌਰ ਪੜ੍ਹਾਈ ਦੀ ਪੁਸਤਕ ਦੇ (Supplementary Readers) ਇਸਤੇਮਾਲ ਹੁੰਦੀ ਰਹੀ। ਮੇਰੇ ਆਪਣੇ ਮਿੱਤ੍ਰਾਂ ਤੋਂ ਬਿਨਾਂ ਬੇ-ਅੰਤ ਕ੍ਰਿਪਾਲੂਆਂ ਨੇ ਜਿਨ੍ਹਾਂ ਦੇ ਮੈਂ ਅਜ ਤਕ ਦਰਸ਼ਨ ਭੀ ਨਹੀਂ ਕੀਤੇ, ਪੁਸਤਕ ਦੀ ਤਾਰੀਫ਼ ਵਿਚ ਮੈਨੂੰ ਅਤੇ ਪ੍ਰਕਾਸ਼ਕ ਨੂੰ ਚਿਠੀਆਂ ਲਿਖੀਆਂ। ਸਤਿਗੁਰੂ ਸਚੇ ਪਾਤਸ਼ਾਹ ਦਾ ਕੋਟਾਨ-ਕੋਟ ਧੰਨਵਾਦ ਹੈ ਕਿ ਮੇਹਨਤ ਸੁਫ਼ਲ ਹੋਈ।

ਦੂਜੇ ਐਡੀਸ਼ਨ ਵਿਚ ਸਿਵਾਏ ਕੁਝ ਮਾਮੂਲੀ ਅਦਲਾ ਬਦਲੀ ਦੇ ਅਤੇ ਛਾਪੇ ਦੀਆਂ ਪੁਰਾਣੀਆਂ ਗਲਤੀਆਂ ਸੋਧਣ ਦੇ ਹੋਰ ਕੋਈ ਖਾਸ ਤਬਦੀਲੀ ਨਹੀਂ ਕੀਤੀ ਗਈ। ਗੁਰਮੁਖੀ ਛਪਵਾਈ ਦੇ ਰੇਟ ਗਿਰ ਜਾਣ ਦੇ ਕਾਰਨ ਪੁਸਤਕ ਦੀ ਕੀਮਤ ਭੀ ਪਹਿਲੇ ਨਾਲੋਂ ਘਟ ਕਰ ਦਿਤੀ ਗਈ ਹੈ ਤਾਂ ਜੋ ਪੁਸਤਕ ਦੇ ਕਦਰਦਾਨ ਸਜਨਾਂ ਪਰ ਨਾਜਾਇਜ਼ ਬੋਝ ਨਾ ਪਵੇ।

ਸ੍ਰੀ ਅੰਮ੍ਰਿਤਸਰ ਅਪ੍ਰੈਲ ੧੯੩੩] [ਦਾਸ—ਅਭੈ ਸਿੰਘ

# ਬਦਲਾ ਕਿਕੁੱਣ ਲਈਏ ?

ਜ਼ਿਲਾ ਗੁਜਰਾਂਵਾਲੇ ਦੇ ਸ਼ਹਿਰ ਕਰੀਮ ਨਗਰ ਵਿਚ ਇੱਕ ਗੱਭਰੂ ਰਘਬੀਰ ਸਿੰਘ ਨਾਮੇ ਵਪਾਰ ਦਾ ਕੰਮ ਕਰਦਾ ਸੀ, ਇਸ ਦੀਆਂ ਦੋ ਦੁਕਾਨਾਂ ਅਰ ਇਕ ਮਕਾਨ ਸੀ।

ਰਘਬੀਰ ਸਿੰਘ ਸੋਹਣਾ, ਉਚਾ, ਭਰਵਾਂ ਜਵਾਨ ਸੀ। ਠਠੇ ਮਖੌਲ ਦਾ ਏਹ ਨੂੰ ਚੰਗਾ ਸ਼ੌਕ ਸੀ ਅਤੇ ਰਾਗ ਦੀ ਭੀ ਕੁਝ ਸੁਧ ਬੁਧ ਰਖਦਾ ਸੀ। ਜਵਾਨੀ ਚੜ੍ਹਦਿਆਂ ਇਸ ਨੂੰ ਸ਼ਰਾਬ ਦੀ ਆਦਤ ਪੈ ਗਈ ਅਤੇ ਰਤਾਕੁ ਵਾਧੂ ਘੁਟ ਪੀਕੇ ਕਦੀ ਕਦੀ ਦੰਗਾ ਫਸਾਦ ਵੀ ਕਰਦਾ ਹੁੰਦਾ ਸੀ, ਪਰੰਤੂ ਵਿਵਾਹ ਹੋਣ ਦੇ ਪਿਛੇ ਉਸਨੇ ਸ਼ਰਾਬ ਥੋੜੀ ਕਰ ਦਿਤੀ ਅਤੇ ਹੁਣ ਤਾਂ ਕਦੀ ਕਦਾਈਂ ਪੀਂਦਾ ਸੀ।

ਕੱਤਕ ਦੀ ਪੂਰਨਮਾਸ਼ੀ ਨੇੜੇ ਆਈ ਅਤੇ ਰਘਬੀਰ ਸਿੰਘ ਨਨਕਾਣੇ ਸਾਹਿਬ ਦਾ ਮੇਲਾ ਵੇਖਣ ਵਾਸਤੇ ਤਿਆਰ ਹੋਇਆ, ਜਦ ਟੱਬਰ ਤੋਂ ਵਿਦਾ ਹੋਣ ਲਗਾ ਤਾਂ ਉਸਦੀ ਵਹੁਟੀ ਆਖਣ ਲੱਗੀ "ਸਰਦਾਰ ਜੀ! ਅੱਜ ਨਾ ਟੁਰੋ, ਮੈਨੂੰ ਤੁਸਾਡਾ ਮਾੜਾ ਸੁਫਨਾ ਆਇਆ ਹੈ।"

ਰਘਬੀਰ ਸਿੰਘ:—"ਤੂੰ ਡਰਦੀ ਹੈਂ ਕਿ ਮੇਲੇ ਤੇ ਜਾਕੇ ਮੈਂ ਸ਼ਰਾਬ ਪੀਕੇ ਖਰੂਦ ਕਰਾਂਗਾ।"

ਵਹੁਟੀ ਬੋਲੀ—"ਇਹ ਪਤਾ ਨਹੀਂ ਕੀ ਵਰਤੇਗਾ ? ਪਰ ਸੁਫ਼ਨਾ ਮੈਨੂੰ ਜ਼ਰੂਰ ਆਇਆ ਹੈ ਜਿਸ ਵਿਚ ਮੈਂ ਵੇਖਿਆ ਹੈ ਕਿ ਜਦ ਤੁਸੀਂ ਮੇਲੇ ਤੋਂ ਵਾਪਸ ਆਏ ਤੇ ਸਿਰੋਂ ਪੱਗ ਲਾਹੀ ਤਾਂ ਤੁਸਾਡੇ ਵਾਲ ਸਾਰੇ ਬੱਗੇ ਹਨ।"

ਰਘਬੀਰ ਸਿੰਘ ਫੇਰ ਹਸਿਆ—"ਇਹ ਤਾਂ ਚੰਗਾ ਸ਼ਗਨ ਹੈ। ਮੈਂ ਮੇਲੇ ਤੇ ਆਪਣਾ ਮਾਲ ਵੇਚਕੇ ਤੇਰੇ ਵਾਸਤੇ ਬਥੇਰੀਆਂ ਸੁੰਦਰ ਵਸਤੂਆਂ ਲਿਆਵਾਂਗਾ।"

ਟੱਬਰ ਤੋਂ ਵਿਦਾ ਹੋ ਉਸਨੇ ਗਡੇ ਅੱਗੇ ਬੈਲ ਜੋਤ ਲਏ, ਤੇ ਸਫ਼ਰ ਸ਼ੁਰੂ ਕਰ ਦਿਤਾ॥

ਜਦ ਉਹ ਹਾਫਜ਼ਾਬਾਦ ਪਹੁੰਚਿਆ ਤਾਂ ਉਸਨੂੰ ਅਪਣਾ ਜਾਣੂੰ ਇਕ ਹੋਰ ਸੌਦਾਗਰ ਮਿਲਿਆ, ਤੇ ਉਹ ਰਾਤ ਦੋਨੋਂ ਕਠੇ ਸਰਾਂ ਵਿਚ ਰਹੇ। ਉਨ੍ਹਾਂ ਨੇ ਚਾਹ ਪਾਣੀ ਬਣਵਾਕੇ ਪੀਤਾ, ਤੇ ਨਾਲ ਰਲਦੀਆਂ ਕੋਠੀਆਂ ਵਿੱਚ ਜਾਕੇ ਸੌਂ ਗਏ।

ਰਘਬੀਰਸਿੰਘ ਨੂੰ ਤੜਕੇ ਸਾਰ ਤੁਰਨ ਦੀ ਤਾਂਘ ਸੀ, ਏਸ ਲਈ ਉਹ ਛੇਤੀ ਸੌਂ ਗਿਆ। ਪਹੁ ਫੁਟਨ ਤੋਂ ਪਹਿਲਾਂ ਉਸਨੇ ਸਰਾਂ ਵਾਲੇ ਨੂੰ ਜਗਾਇਆ, ਅਤੇ ਆਪਣੀ ਕੋਠੜੀ ਦੇ ਕਿਰਾਏ ਦੇ ਪੈਸੇ ਉਸ ਨੂੰ ਦੇਕੇ ਅਗੇ ਨੂੰ ਟੁਰ ਪਿਆ।

ਜਦ ਉਹ ਸਾਂਗਲੇ ਅਪੜਿਆ ਤਾਂ ਉਥੇ ਸਾਹ ਲੈਣ ਨੂੰ ਠਹਿਰ ਗਿਆ ਤੇ ਇੱਕ ਸਰਾਂ ਵਿੱਚ ਜਾਕੇ ਡੇਰਾ ਲਾਇਆ, ਨੌਕਰ ਨੂੰ ਉਸਨੇ ਗਰਮ ਚਾਹ ਤਿਆਰ ਕਰਨ ਲਈ ਹੁਕਮ ਦਿੱਤਾ ਤੇ ਆਪ ਹੱਥ ਮੂੰਹ ਧੋਕੇ ਸਤਾਰ ਫੜਕੇ ਬਜਾਣ ਲਗ ਪਿਆ।

ਅੱਚਨਚੇਤ ਹੀ ਇੱਕ ਮੋਟਰ ਉਥੇ ਆ ਵੜੀ, ਜਿਸ ਵਿਚੋਂ ਇੱਕ ਅਫਸਰ ਅਰ ਦੋ ਸਿਪਾਹੀ ਉਤਰੇ। ਅਫਸਰ ਸਿੱਧਾ ਰਘਬੀਰਸਿੰਘ ਕੋਲ ਆਇਆ ਅਤੇ ਉਸਦਾ ਪਤਾ ਥਹੁ ਪੁਛਣ ਲੱਗਾ। ਰਘਬੀਰ ਸਿੰਘ ਨੇ ਉਸਨੂੰ ਸ਼ਾਂਤੀ ਨਾਲ ਪੂਰਾ ਜਵਾਬ ਦਿੱਤਾ ਤੇ ਪੁਛਨ ਲਗਾ, ਕਿ ਚਾਹ ਪੀਓਗੇ ? ਪਰੰਤੂ ਅਫਸਰ ਹੋਰ ਸਵਾਲ ਪੁਛਦਾ ਗਿਆ-"ਤੈਂ ਪਿਛਲੀ ਰਾਤ ਕਿਥੇ ਗੁਜ਼ਾਰੀ ਸੀ ? ਤੂੰ ਇਕੱਲਾ ਸੀ ਕਿ ਤੇਰੇ ਨਾਲ ਕੋਈ ਹੋਰ ਭੀ ਸੌਦਾਗਰ ਸੀ? ਕੀ ਤੂੰ ਉਸ ਦੂਜੇ ਸੌਦਾਗਰ ਨੂੰ ਸਵੇਰੇ ਮਿਲਿਆ? ਰਾਤ ਰਹਿੰਦੀ ਤੂੰ ਸਰਾਂ ਵਿਚੋਂ ਕਿਉਂ ਟੁਰਪਿਆ?

ਰਘਬੀਰ ਸਿੰਘ ਹੱਕਾ ਬੱਕਾ ਸੀ ਕਿ ਇਹ ਪ੍ਰਸ਼ਨ ਕਿਉਂ ਪੁਛੇ ਜਾ ਰਹੇ ਹਨ ? ਪਰ ਜੋ ਕੁਛ ਉਸਨੂੰ ਪਤਾ ਸੀ ਉਹ ਦਸਦਾ ਗਿਆ ਅਤੇ ਆਖਨ ਲਗਾ:"ਤੁਸੀਂ ਮੈਨੂੰ ਡਾਕੂ ਜਾਂ ਚੋਰ ਸਮਝਕੇ ਕਿਉਂ ਪ੍ਰਸ਼ਨ ਕਰਦੇ ਹੋ ? ਮੈਂ ਆਪਣੇ ਨਿਜ ਦੇ ਕੰਮ ਜਾ ਰਿਹਾ ਹਾਂ ਅਤੇ ਤੁਹਾਨੂੰ ਮੇਰੇ ਉਤੇ ਅਜਿਹੇ ਸਵਾਲ ਕਰਨ ਦੀ ਕੋਈ ਲੋੜ ਨਹੀਂ।"

ਅਫਸਰ ਨੇ ਆਖਿਆ-"ਮੈਂ ਇਸ ਇਲਾਕੇ ਦਾ ਸਬ ਇਨਸਪੈਕਟਰ ਪੁਲੀਸ ਹਾਂ, ਅਤੇ ਪ੍ਰਸ਼ਨ ਇਸ ਲਈ ਪੁਛਦਾ ਹਾਂ ਕਿ ਜਿਸ ਮਿੱਤਰ ਸੌਦਾਗਰ ਨਾਲ ਤੂੰ ਹਾਫ਼ਜ਼ਾਬਾਦ ਕੱਲ ਰਾਤ ਕੱਟੀ ਸੀ, ਉਸਦੀ ਗਰਦਨ ਵੱਢੀ ਹੋਈ ਮਿਲੀ ਹੈ, ਅਸਾਂ ਤੇਰੀ ਤਲਾਸ਼ੀ ਲੈਣੀ ਹੈ।"

ਇਹ ਗਲ ਆਖਕੇ ਉਹ ਮਕਾਨ ਵਿਚ ਵੜ ਗਏ ਸਪਾਹੀਆਂ ਤੇ ਥਾਣੇਦਾਰ ਨੇ ਰਘਬੀਰ ਸਿੰਘ ਦਾ ਅਸਬਾਬ ਖੋਹ ਲਿਆ, ਅਤੇ ਤਲਾਸ਼ੀ ਸ਼ੁਰੂ ਕਰ ਦਿਤੀ। ਅਚਨਚੇਤ ਹੀ

ਥਾਣੇਦਾਰ ਨੇ ਰਘਬੀਰ ਸਿੰਘ ਦੇ ਇਕ ਥੈਲੇ ਵਿਚੋਂ ਇਕ ਛੁਰਾ ਕਢਿਆ ਤੇ ਪੁਛਣ ਲਗਾ, ਇਹ ਕਿਸ ਦਾ ਹੈ ? ਰਘਬੀਰ ਸਿੰਘ ਛੁਰੇ ਉਤੇ ਲਹੂ ਦੇ ਨਿਸ਼ਾਨ ਵੇਖਕੇ ਡਰ ਗਿਆ। ਅਫਸਰ ਨੇ ਪੁਛਿਆ ਏਸ ਛੁਰੇ ਉਤੇ ਲਹੂ ਕਿਥੋਂ ਆਇਆ ?

ਰਘਬੀਰ ਸਿੰਘ ਨੇ ਜਵਾਬ ਦੇਣ ਦਾ ਯਤਨ ਕੀਤਾ, ਪਰੰਤੂ ਉਸ ਦੇ ਮੂੰਹ ਵਿਚੋਂ ਆਵਾਜ਼ ਨਾ ਨਿਕਲੀ ਅਤੇ ਅਟਕ ਰਕੇ ਬੋਲਿਆ ਕਿ "ਮੈਨੂੰ ਪਤਾ ਨਹੀਂ, ਮੇਰਾ ਨਹੀਂ।" ਥਾਣੇਦਾਰ ਨੇ ਆਖਿਆ: "ਅੱਜ ਪ੍ਰਭਾਤ ਵੇਲੇ ਵਿਛੌਣੇ ਉਤੇ ਸੌਦਾਗਰ ਦਾ ਗਲ ਕਟਿਆ ਹੋਇਆ ਸੀ। ਤੈਥੋਂ ਬਿਨਾਂ ਹੋਰ ਕੌਣ ਇਹ ਕਰ ਸਕਦਾ ਸੀ ? ਤੁਹਾਡੀਆਂ ਕੋਠੜੀਆਂ ਨੂੰ ਅੰਦਰੋਂ ਜੰਦਰਾ ਸੀ ਅਤੇ ਉਥੇ ਹੋਰ ਕੋਈ ਜੀਵ ਨਹੀਂ ਸੀ ਤੇ ਤੇਰੇ ਹੀ ਥੈਲੇ ਵਿਚੋਂ ਲਹੂ ਭਰਿਆ ਛੁਰਾ ਨਿਕਲਿਆ ਹੈ, ਹੁਣ ਤੇਰਾ ਮੁਖ ਅਤੇ ਬੋਲ ਤੇਰੇ ਵਿਰੁਧ ਗਵਾਹੀ ਦੇ ਰਹੇ ਹਨ। ਤੂੰ ਦੱਸ ਕਿ ਉਸਨੂੰ ਕਿੱਦਾਂ ਮਾਰਿਆ ਅਤੇ ਕਿਸ ਤਰਾਂ ਉਸਦਾ ਰੁਪਯਾ ਚੁਰਾਇਆ ?"

ਰਘਬੀਰਸਿੰਘ ਨੇ ਸਹੁੰ ਚੁਕਕੇ ਆਖਯਾ: ਕਿ ਮੈਂ ਸੌਦਾਗਰ ਨੂੰ ਨਹੀਂ ਵਢਿਆ, ਚਾਹ ਪੀਣ ਤੋਂ ਮਗਰੋਂ ਮੈਂ ਉਸਨੂੰ ਦੇਖਿਆ ਹੀ ਨਹੀਂ। ਮੇਰੇ ਆਪਣੇ ਅੱਠ ਸੌ ਰੁਪਏ ਤੋਂ ਬਿਨਾਂ ਮੇਰੇ ਪਾਸ ਹੋਰ ਕਿਸੇ ਦਾ ਰੁਪਯਾ ਨਹੀਂ। ਛੁਰਾ ਭੀ ਮੇਰਾ ਨਹੀਂ, ਪਰੰਤੂ ਉਸਦਾ ਬੋਲ ਟੁਟਾ ਹੋਇਆ ਸੀ, ਮੂੰਹ ਪੀਲਾ ਸੀ ਤੇ ਦੋਸ਼ੀਆਂ ਵਾਂਗ ਭੈ ਨਾਲ ਕੰਬਦਾ ਸੀ।

ਥਾਣੇਦਾਰ ਨੇ ਸਿਪਾਹੀਆਂ ਨੂੰ ਹੁਕਮ ਦਿਤਾ ਕਿ ਇਸ ਦੀਆਂ ਮੁਸ਼ਕਾਂ ਕੱਸਕੇ ਮੋਟਰਕਾਰ ਵਿਚ ਸਿੱਟ ਦਿਓ। ਜਿਸ ਵੇਲੇ ਉਸਦੇ ਹੱਥ ਬੰਨ੍ਹੇ ਗਏ, ਉਸ ਨੇ ਚਿੱਤ ਵਿਚ ਹੀ ਅਰ-

ਦਾਸਾ ਸੋਧਿਆ ਅਤੇ ਜਾਣੀ ਜਾਣ ਅਕਾਲ ਪੁਰਖ ਅਗੇ ਸਿਰ ਨਿਵਾਕੇ ਰੋਣ ਲੱਗ ਪਿਆ।

ਰਘਬੀਰ ਸਿੰਘ ਦਾ ਅਸਬਾਬ ਅਰ ਰੁਪਏ ਪੁਲੀਸ ਨੇ ਕਾਬੂ ਕਰ ਲਏ, ਅਤੇ ਉਸ ਨੂੰ ਗੁਜਰਾਂਵਾਲੇ ਦੀ ਜੇਹਲ ਵਿਚ ਲਿਜਾਕੇ ਅੰਦਰ ਡਕ ਦਿਤਾ।

ਕਰੀਮ ਨਗਰ ਪਿੰਡ ਵਿਚੋਂ ਰਘਬੀਰ ਸਿੰਘ ਦੇ ਚਾਲ ਚਲਨ ਬਾਬਤ ਪਤਾ ਲਿਆ ਗਿਆ। ਸਾਰੇ ਭਲੇਮਾਣਸਾਂ ਅਰ ਪਤਵੰਤਿਆਂ ਨੇ ਇਹੋ ਆਖਿਆ ਕਿ ਰਘਬੀਰ ਸਿੰਘ ਪਹਿਲਾਂ ਜ਼ਰੂਰ ਖਰਾਬ ਆਦਮੀ ਹੁੰਦਾ ਸੀ, ਪਰੰਤੂ ਹੁਣ ਬੜੇ ਚਿਰਾਂ ਤੋਂ ਸੁਧਰਿਆ ਹੋਇਆ ਹੈ। ਇਸ ਗਵਾਹੀ ਨੂੰ ਹਾਕਮ ਨੇ ਨਾ ਮੰਨਿਆਂ ਅਤੇ ਅਦਾਲਤ ਨੇ ਫੈਸਲਾ ਦੇ ਦਿਤਾ ਕਿ ਰਘਬੀਰ ਸਿੰਘ ਨੂੰ ਪਹਿਲਾਂ ਬੈਂਤ ਲਗਾਏ ਜਾਣ ਅਰ ਫੇਰ ਕਾਲੇ ਪਾਣੀ ਭੇਜਿਆ ਜਾਵੇ।

ਰਘਬੀਰ ਸਿੰਘ ਦੀ ਵਹੁਟੀ ਨੂੰ ਜਦੋਂ ਇਹ ਖਬਰ ਮਿਲੀ ਉਹ ਵਿਚਾਰੀ ਬਹੁਤ ਵਿਆਕੁਲ ਹੋਈ। ਉਸ ਦੇ ਬਚੇ ਨਿਆਣੇ ਹੀ ਸਨ ਅਤੇ ਛੋਟਾ ਮੁੰਡਾ ਤਾਂ ਅਜੇ ਥਣਾਂ ਤੇ ਹੀ ਸੀ। ਉਹ ਬਚਿਆਂ ਨੂੰ ਨਾਲ ਲੈਕੇ ਪਤੀ ਦੀ ਮੁਲਾਕਾਤ ਨੂੰ ਗਈ। ਬਹੁਤ ਮਿੰਨਤਾਂ ਤਰਲਿਆਂ ਦੇ ਪਿਛੋਂ ਉਸ ਨੂੰ ਪਤੀ ਨਾਲ ਮਿਲਣ ਦੀ ਆਗਿਆ ਮਿਲੀ।

ਜਦ ਉਸ ਨੇ ਰਘਬੀਰ ਸਿੰਘ ਨੂੰ ਜੇਹਲ ਦੇ ਕਪੜੇ ਪਾਏ ਹੋਏ ਅਰ ਪੈਰੀਂ ਬੇੜੀਆਂ ਪਈਆਂ ਵੇਖੀਆਂ, ਉਹ ਨੂੰ ਗਸ਼ੀ ਆ ਗਈ। ਕੁਝਚਿਰ ਮਗਰੋਂ ਹੋਸ਼ ਵਿਚ ਆਈ ਤਾਂ ਘਰ ਦਾ ਹਾਲ ਚਾਲ ਉਸ ਨੇ ਦਸਿਆ ਤੇ ਪਤੀ ਦਾ ਸਾਰਾ ਹਾਲ

ਪੁਛਿਆ।

ਰਘਬੀਰ ਸਿੰਘ ਨੇ ਆਪਣੇ ਨਾਲ ਬੀਤੀ ਸਭ ਉਸਨੂੰ ਸੁਣਾਈ।

ਉਹ ਪੁਛਨ ਲੱਗੀ:-ਹੁਣ ਕੀ ਕਰੀਏ ?

ਰਘਬੀਰ ਸਿੰਘ ਨੇ ਆਖਿਆ-ਤੂੰ ਲਾਟ ਸਾਹਿਬ ਨੂੰ ਅਰਜ਼ੀ ਭੇਜ ਸਕਦੀ ਹੈਂ। ਜੇ ਲਾਟ ਸਾਹਿਬ ਦੇ ਦਿਲ ਵਿਚ ਦਇਆ ਆਵੇ ਤਾਂ ਮੁਆਫ਼ੀ ਹੋ ਸਕਦੀ ਹੈ।

ਵਹੁਟੀ-ਇਹ ਤਾਂ ਮੈਂ ਅਗੇ ਕਰ ਚੁਕੀ ਹਾਂ ਪਰੰਤੂ ਲਾਟ ਸਾਹਿਬ ਵਲੋਂ ਕੋਰੀ ਨਾਂਹ ਆਈ ਹੈ।

ਇਸ ਜਵਾਬ ਨੇ ਰਘਬੀਰ ਸਿੰਘ ਨੂੰ ਨਿਰਾਸ ਕਰਦਿਤਾ।

ਵਹੁਟੀ ਕਹਿਣ ਲਗੀ-ਵੇਖਿਆ ਜੇ ਮੇਰੇ ਸੁਫ਼ਨੇ ਦਾ ਕੁਝ ਮਤਲਬ ਸੀ ਨਾਂ ? ਤੁਹਾਡਾ ਸਿਰ ਹੁਣੇ ਹੀ ਫ਼ਿਕਰ ਨਾਲ ਬੱਗਾ ਹੋ ਚਲਿਆ ਹੈ। ਤੁਸੀਂ ਉਸ ਦਿਨ ਘਰ ਠਹਿਰਦੇ ਤਾਂ ਕਿਹੀ ਚੰਗੀ ਗੱਲ ਸੀ।

ਫਿਰ ਉਹ ਆਪਣੇ ਸਿਰ ਦੇ ਵਾਲ ਖੋਹਣ ਲੱਗੀ ਅਤੇ ਪੁਛਣ ਲਗੀ-ਪਤੀ ਜੀ ! ਮੈਥੋਂ ਤੁਸੀਂ ਕੀ ਲੁਕੋ ਰਖਣਾ ਹੈ। ਮੈਨੂੰ ਸੱਚੀ ਸਚੀ ਦੱਸ ਦਿਓ ਕਿ ਉਸ ਆਦਮੀ ਨੂੰ ਤੁਸਾਂ ਵੱਢਿਆ ਸੀ ਜਾਂ ਹੋਰ ਕਿਸੇ ਨੇ ?

ਰਘਬੀਰ ਸਿੰਘ ਦੇ ਦਿਲ ਨੂੰ ਡਾਢੀ ਸੱਟ ਵੱਜੀ। ਕਹਿਣ ਲੱਗਾ:- ਹੱਛਾ ! ਤੇਰਾ ਭੀ ਮੇਰੇ ਤੇ ਯਕੀਨ ਨਹੀਂ ਰਿਹਾ ? ਇਹ ਆਖ ਕੇ ਉਹ ਰੋਣ ਲੱਗ ਪਿਆ, ਇੰਨੇ ਨੂੰ ਇਕ ਸਿਪਾਹੀ ਆਕੇ ਆਖਣ ਲੱਗਾ ਕਿ ਮੁਲਾਕਾਤ ਦਾ ਵਕਤ ਖਤਮ ਹੋ ਚੁੱਕਾ ਹੈ ਰਘਬੀਰ ਸਿੰਘ ਨੇ ਆਪਣੀ ਵਹੁਟੀ ਅਰ

ਝੱਚਿਆਂ ਨੂ ਅਖੀਰੀ ਵਾਰ ਪਿਆਰ ਭਰੇ ਨੈਣਾਂ ਨਾਲ ਡਿੱਠਾ ਅਤੇ ਫਿਰ ਮੂੰਹ ਦੂਜੇ ਪਾਸੇ ਕਰ ਲਿਆ।

ਜਦੋਂ ਵਹੁਟੀ ਅਰ ਬੱਚੇ ਚਲੇ ਗਏ, ਰਘਬੀਰ ਸਿੰਘ ਦਿਲ ਨਾਲ ਗਲਾਂ ਕਰਨ ਲਗਾ—"ਹੱਛਾ ਕਰਤਾਰ ! ਹੁਣ ਤਾਂ ਵਹੁਟੀ ਭੀ ਸ਼ਕ ਕਰਦੀ ਹੈ। ਸੱਚ ਹੈ ! ਅੰਤਰਜਾਮੀ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਭੀ ਸੱਚ ਨੂੰ ਨਹੀਂ ਜਾਣਦਾ। ਕੇਵਲ ਪ੍ਰਮਾਤਮਾਂ ਤੋਂ ਹੀ ਦਇਆ ਮੰਗਣੀ ਚਾਹੀਦੀ ਹੈ, ਅਰ ਉਸੇ ਦੇ ਦਰੋਂ ਹੀ ਮੇਹਰ ਦੀ ਆਸ ਹੋ ਸਕਦੀ ਹੈ।"

ਆਸ ਦਾ ਲੱਕ ਟੁੱਟ ਚੁਕਾ ਸੀ, ਹੁਣ ਰਘਬੀਰ ਸਿੰਘ ਨੇ ਰੱਬ ਵਲ ਧਿਆਨ ਮੋੜਿਆ।

ਹਾਕਮ ਦੇ ਹੁਕਮ ਅਨੁਸਾਰ ਬੈਂਤ ਲਗਾਕੇ ਕੁਝ ਦਿਨ ਮਗਰੋਂ ਹੋਰ ਕੈਦੀਆਂ ਸਣੇ ਰਘਬੀਰ ਸਿੰਘ ਨੂੰ ਕਾਲੇ ਪਾਣੀ ਭੇਜਿਆ ਗਿਆ।

ਰਘਬੀਰ ਸਿੰਘ ਦੇ ਕਾਲੇ ਪਾਣੀ ਵਿੱਚ ਛਬੀ ਸਾਲ ਬੀਤ ਗਏ, ਸਿਰ ਦੇ ਵਾਲ ਦੁਧ ਵਾਂਗ ਬਗੇ ਹੋ ਗਏ, ਦਾਹੜੀ ਭੀ ਪਤਲੀ ਲੰਬੀ ਚਿੱਟੀ ਹੋ ਗਈ, ਤਬੀਅਤ ਵਿਚ ਚੁਲਬੁਲੇ-ਪਨ ਵਾਲਾ ਹੁਣ ਨਾਮ ਨਿਸ਼ਾਨ ਨਹੀਂ ਸੀ। ਲੱਕ ਕੁੱਬਾ ਹੋ ਗਿਆ, ਚਾਲ ਧੀਮੀ, ਬੋਲਣ ਥੋੜਾ, ਹੱਸਣਾ ਬਹੁਤ ਹੀ ਥੋੜਾ ਅਰ ਸਮਾਂ ਅਕਸਰ ਰੱਬ ਨੂੰ ਚੇਤੇ ਕਰਦਿਆਂ ਬੀਤਦਾ ਸੀ।

ਰਘਬੀਰ ਸਿੰਘ ਨ ਕਾਲੇ ਪਾਣੀ ਵਿੱਚ ਨਾਰੀਅਲ ਦੇ ਫਰਸ਼ ਆਦਿਕ ਬਨਾਣੇ ਸਿੱਖ ਲਏ ਅਰ ਕੰਮ ਤੋਂ ਜਦੋਂ ਵੇਹਲਾ ਹੁੰਦਾ ਸੀ ਤਾਂ ਇਕ ਸ਼ਬਦਾਂ ਵਾਲਾ ਗੁਟਕਾ ਪੜ੍ਹਦਾ

ਰਹਿੰਦਾ ਸੀ। ਅਫਸਰ ਉਸਦੇ ਨਾਲ ਉਸਦੀ ਤਾਬਿਆ ਦਾਰੀ ਦੇ ਕਾਰਨ ਖੁਸ਼ ਸਨ ਅਤੇ ਬਾਕੀ ਕੈਦੀ ਉਸਦਾ ਆਦਰ ਕਰਦੇ ਸਨ ਅਰ ਬਾਬਾ ਆਖਕੇ ਸੱਦਦੇ ਸਨ। ਜਦੋਂ ਕਿਸੇ ਅਤਿ ਦੁਖ ਦੀ ਸ਼ਿਕੈਤ ਨੂ ਅਫਸਰਾਂ ਤੱਕ ਪੁਚਾਣਾ ਹੁੰਦਾ ਸੀ ਤਾਂ ਸਾਰੇ ਕਹਿੰਦੇ ਸੀ—ਧਰਮਾਤਮਾ ਬਾਬੇ ਨੂ ਭੇਜੋ, ਅਤੇ ਜਦੋਂ ਕੈਦੀ ਆਪਸ ਵਿਚ ਲੜ ਪੈਂਦੇ ਸਨ ਤਾਂ ਬਾਬਾ ਰਘਬੀਰ ਸਿੰਘ ਹੀ ਮੁਨਸਬੀ ਕਰਦਾ ਸੀ।

ਇਨ੍ਹਾਂ ੨੬ ਸਾਲਾਂ ਵਿਚ ਰਘਬੀਰ ਸਿੰਘ ਨੂ ਘਰੋਂ ਕੋਈ ਚਿਠੀ ਪੱਤਰ ਨ ਆਇਆ ਅਤੇ ਉਸ ਨੂੰ ਆਪਣੀ ਵਹੁਟੀ ਜਾਂ ਬਾਲ ਬਚਿਆਂ ਦੀ ਸੁਖ ਸਾਂਦ ਦਾ ਕੋਈ ਪਤਾ ਨਹੀਂ ਸੀ।

ਇਕੇਰਾਂ ਕਈ ਨਵੇਂ ਕੈਦੀ ਹਿੰਦ ਤੋਂ ਆਏ। ਸ਼ਾਮ ਦੇ ਵੇਲੇ ਪੁਰਾਣੇ ਕੈਦੀ ਨਵਿਆਂ ਦੇ ਕੋਲ ਕਠੇ ਹੋਏ, ਅਤੇ ਪਤਾ ਸੁਰ ਲੈਣ ਲਗੇ ਕਿ ਕੇਹੜੇ ੨ ਦੇਸ ਤੋਂ ਅਤੇ ਕਿਸ ੨ ਜੁਰਮ ਵਿਚ ਇਹ ਇਥੇ ਆਏ ਹਨ ? ਰਘਬੀਰ ਸਿੰਘ ਭੀ ਕੋਲ ਬੈਠਾ ਚੁਪ ਕੀਤਾ ਗਲਾਂ ਬਾਤਾਂ ਸੁਣ ਰਿਹਾ ਸੀ।

ਨਵੇਂ ਕੈਦੀਆਂ ਵਿਚੋਂ ਇਕ ਲੰਮੇ ਕੱਦ ਦਾ ੬੦ ਸਾਲ ਦਾ ਆਦਮੀ ਸੀ, ਦਾਹੜੀ ਉਸਦੀ ਮੁਨੀ ਹੋਈ, ਪਰੰਤੂ ਚਿਟੀ ਸੀ। ਉਹ ਆਪਣੀ ਵਿਥਿਆ ਇਸ ਪ੍ਰਕਾਰ ਸੁਣਾਣ ਲਗਾ:—

'ਭਰਾਵੋ ! ਮੈਨੂੰ ਤਾਂ ਏਥੇ ਐਵੇਂ ਹੀ ਭੇਜ ਦਿਤਾ ਨੇ, ਮੈਂ ਰਾਹ ਜਾਂਦਿਆਂ ਸੜਕ ਤੋਂ ਕਿਸੇ ਦੀਆਂ ਮੁਰਕੀਆਂ ਡਿਗੀਆਂ ਚੁਕੀਆਂ ਅਤੇ ਚੁਕਣ ਵੇਲੇ ਹੀ ਮੈਂ ਫੜਿਆ ਗਿਆ ਮੈਂ ਬਥੇਰੇ ਤਰਲੇ ਕਢੇ ਪਰੰਤੂ ਪੁਲੀਸ ਨੇ ਮੇਰੇ ਉਤੇ ਡਾਕੇ ਦਾ

ਜੁਰਮ ਲਾਕੇ ਕਾਲੇ ਪਾਣੀ ਕਰਾ ਦਿਤਾ। ਮੈਂ ਕਈ ਵੇਰ ਕਿਹਾ ਕਿ ਮੈਂ ਡਾਕਾ ਨਹੀਂ ਮਾਰਿਆ, ਸੜਕ ਤੇ ਪਈ ਚੀਜ਼ ਚੁਕੀਹੈ, ਪਰੰਤੂ ਉਨ੍ਹਾਂ ਇਕ ਨਾਂ ਸੁਣੀ। ਭਾਵੇਂ ਮੇਰੇ ਕਰਤੂਤ ਤਾਂ ਅਜੇਹੇ ਹਨ ਕਿ ਅਜ ਤੋਂ ਕਈ ਵਰ੍ਹੇ ਪਹਿਲਾਂ ਮੈਨੂੰ ਇਥੇ ਪਹੁੰਚ ਜਾਣਾ ਚਾਹੀਦਾ ਸੀ, ਪਰ ਹੁਣ ਤਾਂ ਮੈਂ ਐਵੇਂ ਨਿਰਦੋਸਾ ਹੀ ਆਇਆ ਹਾਂ। ਹੱਛਾ, ਹੁਣ ਦੁਖੜੇ ਫੋਲਨ ਦਾ ਕੀ ਲਾਭ, ਮੈਂ ਤਾਂ ਅਗੇ ਭੀ ਕਾਲੇ ਪਾਣੀ ਰਹਿ ਚੁਕਾ ਹਾਂ, ਪਰੰਤੂ ਓਦੋਂ ਥੋੜਾ ਹੀ ਚਿਰ..............।'

ਇਕ ਕੈਦੀ ਨੇ ਪੁਛਿਆ: "ਭਾ ਆਪਣੇ ਘਰ ਕਿਥੇ ਕੁ ਨੇ ?"

ਨਵਾਂ ਕੈਦੀ ਬੋਲਿਆ—"ਘਰ ਤਾਂ ਮੇਰਾ ਗੁਜਰਾਂਵਾਲੇ ਦੇ ਜ਼ਿਲੇ ਕਰੀਮ ਨਗਰ ਪਿੰਡ ਹੈ। ਨਾਂ ਮੇਰਾ ਰਹੀਮਾਂ ਤੇ ਪਿਉ ਮੇਰੇ ਦਾ ਨਾਂ ਕਾਦਰਾ ਹੈ।

ਰਘਬੀਰ ਸਿੰਘ ਨੇ ਕਰੀਮ ਨਗਰ ਦਾ ਨਾਂ ਸੁਣਕੇ ਸਿਰ ਉੱਪਰ ਚੁਕਿਆ ਤੇ ਪੁਛਣ ਲਗਾ: "ਭਰਾ ਰਹੀਮਾ! ਤੈਂ ਕਦੀਂ ਰਘਬੀਰ ਸਿੰਘ ਸੌਦਾਗਰ ਦਾ ਨਾਂ ਭੀ ਸੁਣਿਆਂ ਹੋਇਆ ਹੈ? ਉਸ ਦੇ ਪੁਤ੍ਰ ਪੋਤਰੇ ਅੱਜ ਕਲ ਕੋਈ ਹੈਨ ਕਿ ਨਹੀਂ?"

ਰਹੀਮੇ ਆਖਿਆ—"ਹਾਂ ਮੈਂ ਉਨ੍ਹਾਂ ਨੂੰ ਜਾਣਦਾ ਹਾਂ, ਰਘਬੀਰ ਸਿੰਘ ਤਾਂ ਇਥੇ ਕਾਲੇ ਪਾਣੀ ਹੈ, ਉਸ ਦੇ ਬਾਲ ਬਚਿਆਂ ਨੇ ਚੰਗਾ ਕੰਮ ਧੰਦਾ ਸਾਂਭਿਆ ਹੋਇਆ ਹੈ ਅਰ ਉਹ ਚੋਖੇ ਧਨੀ ਹਨ, ਉਨ੍ਹਾਂ ਦੇ ਪਿਉ ਨੇ ਤਾਂ ਕੋਈ ਬੜਾ ਹੀ ਭਾਰੀ ਜੁਰਮ ਕੀਤਾ ਹੋਣਾ ਹੈ ਜੇਹੜਾ ਇਥੇ ਆਇਆ, ਤੇ ਬਾਬਾ ਜੀ! ਤੁਸੀ ਦਸੋ ਖਾਂ ਤੁਸੀਂ ਇਥੇ ਕਾਲੇ ਪਾਣੀ ਕਿਵੇਂ ਆਏ?"

ਰਘਬੀਰ ਸਿੰਘ ਦਾ ਚਿਤ ਆਪਣੇ ਦੁਖੜੇ ਰੋਣ ਤੇ ਨਹੀਂ ਸੀ ਕਰਦਾ। ਉਸ ਨੇ ਠੰਡਾ ਸਾਹ ਲਿਆ ਤੇ ਆਖਿਆ: "ਅੱਜ ਛੱਬੀ ਸਾਲ ਹੋ ਗਏ ਹਨ, ਮੈਂ ਇਥੇ ਆਪਣੇ ਪਾਪਾਂ ਦਾ ਫਲ ਭੋਗਣ ਲਈ ਭੇਜਿਆ ਗਿਆ ਸਾਂ।"

ਰਹੀਮੇ ਪੁਛਿਆ—'ਪਰੰਤੂ ਤੁਹਾਡੇ ਵਿਰੁਧ ਜੁਰਮ ਕੀ ਸੀ?'

ਬਾਬੇ ਨੇ ਇਨਾਂ ਹੀ ਕਿਹਾ--'ਕਰਮਾਂ ਦਾ ਫਲ', ਹੋਰ ਕੋਈ ਹਾਲ ਦਸਣ ਲਈ ਉਹ ਤਿਆਰ ਨ ਹੋਇਆ। ਪਰੰਤੂ ਦੂਜੇ ਕੈਦੀਆਂ ਨੇ ਰਹੀਮੇ ਨੂੰ ਬਾਬੇ ਦੇ ਜੁਰਮ ਸਬੰਧੀ ਦਸ ਦਿਤਾ ਕਿ ਕਿਸੇ ਬਦਮਾਸ਼ ਨੇ ਇਕ ਸੌਦਾਗਰ ਨੂੰ ਵੱਢ ਸੁਟਿਆ ਅਰ ਦੋਸ਼ ਰਘਬੀਰ ਸਿੰਘ ਦੇ ਨਾਂ ਲੱਗਾ। ਰਹੀਮੇ ਨੇ ਜਦੋਂ ਇਹ ਸਾਰੀ ਗੱਲ ਸੁਣੀ ਤਾਂ ਉਸਨੇ ਬਾਬੇ ਵਲ ਇਕੇਰਾਂ ਵੇਖਿਆ। ਆਪਣੇ ਗੋਡਿਆਂ ਤੇ ਹੱਥ ਰੱਖਕੇ ਆਖਣ ਲੱਗਾ:—

'ਇਹ ਤਾਂ ਬੜੀ ਵਚਿੱਤਰ ਗਲ ਹੈ, ਪਰ ਬਾਬਾ ਜੀ! ਤੁਸੀਂ ਤਾਂ ਬਹੁਤ ਹੀ ਛੇਤੀ ਬੁਢੇ ਹੋ ਗਏ ਹੋ?'

ਹੋਰ ਕੈਦੀ ਪੁਛਣ ਲਗੇ ਕਿ ਇਸ ਵਿਚ ਵਚਿੱਤਰ ਗੱਲ ਕਾਹਦੀ ਹੋਈ ਤੇ ਉਸ ਨੇ ਇਸ ਤੋਂ ਪਹਿਲਾਂ ਰਘਬੀਰ ਸਿੰਘ ਨੂੰ ਕਦੋਂ ਵੇਖਿਆ ਸੀ, ਪਰੰਤੂ ਰਹੀਮੇ ਨੇ ਕੇਵਲ ਇਨਾਂ ਹੀ ਆਖਿਆ!

"ਇਹ ਤਾਂ ਜਾਦੂ ਦੀ ਖੇਡ ਹੋਈ, ਅਸੀਂ ਇਸ ਪ੍ਰਕਾਰ ਫੇਰ ਆਪਸ ਵਿਚ ਇਕਠੇ ਹੋ ਗਏ ਹਾਂ।"

ਉਸ ਦੇ ਇਹਨਾਂ ਬਚਨਾਂ ਨੇ ਰਘਬੀਰ ਸਿੰਘ ਦੇ ਦਿਲ ਵਿੱਚ ਸ਼ੱਕ ਪਾਇਆ ਕਿ ਕੀ ਪਤਾ ਰਹੀਮੇ ਨੂੰ ਉਸ ਕਤਲ ਦਾ ਕੁਝ ਭੇਤ ਮਲੂਮ ਹੋਵੇ, ਉਸ ਤੋਂ ਪੁਛਣ ਲੱਗਾ:—

"ਭਰਾ ਰਹੀਮਿਆਂ ! ਉਸ ਕਤਲ ਦਾ ਤੈਨੂੰ ਕੁਝ ਪਤਾ ਹੈ, ਕੀ ਤੂੰ ਮੈਨੂੰ ਹੋਰ ਕਿਸੇ ਥਾਂ ਤੇ ਵੇਖਿਆ ਹੋਇਆ ਹੈ ?"

ਰਹੀਮੇ ਆਖਿਆ—'ਹਾਂ ਮੈਂ ਉਸ ਕਤਲ ਸਬੰਧੀ ਸੁਣਿਆ ਲੋਕਾਂ ਸਾਰਿਆਂ ਨੇ ਸੁਣਿਆਂ ਸੀ, ਪਰੰਤੂ ਹੁਣ ਬੜਾ ਚਿਰ ਹੋ ਗਿਆ ਹੈ ਤੇ ਮੈਂ ਜੋ ਕੁਝ ਸੁਣਿਆਂ ਸੀ ਭੁਲ ਗਿਆ।'

ਬਾਬਾ:—ਕੁਝ ਤੈਨੂੰ ਇਸ ਗਲ ਦਾ ਭੀ ਪਤਾ ਹੈ ਕਿ ਕਤਲ ਕਿਸ ਨੇ ਕੀਤਾ ਸੀ ?

ਰਹੀਮਾ ਹੱਸ ਪਿਆ: 'ਹਾਂ, ਉਸੇ ਨੇ ਹੀ ਮਾਰਿਆ ਹੋਣਾ ਹੈ ਜਿਸ ਦੇ ਅਸਬਾਬ ਵਿਚੋਂ ਛੁਰਾ ਲਭਿਆ, ਇਹ ਤਾਂ ਹੋ ਨਹੀਂ ਸਕਦਾ ਕਿ ਕਿਸੇ ਹੋਰ ਨੇ ਮਾਰਕੇ ਛੁਰਾ ਤੁਸਾਡੇ ਅਸ-ਬਾਬ ਵਿਚ ਰਖ ਦਿਤਾ ਹੋਵੇ, ਕਿਉਂਕਿ ਅਸਬਾਬ ਤੁਸਾਡੀ ਆਪਣੀ ਸਰਹਾਂਦੀ ਦੇ ਕੋਲ ਹੀ ਪਿਆ ਸੀ ਤੇ ਜੇ ਕੋਈ ਉਥੇ ਛੁਰਾ ਰਖਦਾ ਤਾਂ ਤੂੰ ਜ਼ਰੂਰ ਸੁਣ ਲੈਂਦਾ।'

ਰਹੀਮੇ ਦੀ ਇਹ ਗੱਲ ਸੁਣਕੇ ਰਘਬੀਰ ਸਿੰਘ ਨੂੰ ਪੱਕਾ ਨਿਸ਼ਚਾ ਹੋ ਗਿਆ ਕਿ ਇਸੇ ਰਹੀਮੇ ਨੇ ਜ਼ਰੂਰ ਸੌਦਾਗਰ ਨੂੰ ਮਾਰਿਆ ਹੋਣਾ ਹੈ।

ਰਘਬੀਰ ਸਿੰਘ ਹੋਰ ਗੱਲ ਬਾਤ ਨਾ ਕਰ ਸਕਿਆ। ਉਥੋਂ ਉਠਕੇ ਤੁਰ ਪਿਆ, ਉਸਦੇ ਦਿਲ ਤੇ ਉਦਾਸੀ ਆ ਗਈ ਤੇ ਉਸਦੀ ਅਖਾਂ ਅਗੇ ਬੀਤਿਆ ਹੋਇਆ ਜ਼ਮਾਨਾਂ ਆ ਗਿਆ।

ਆਪਣੇ ਖ਼ਿਆਲ ਅਗੇ ਉਸਨੇ ਆਪਣੀ ਵਹੁਟੀ ਵਾਲਾ ਉਹ ਨਜ਼ਾਰਾ ਲਿਆਂਦਾ, ਜਦੋਂ ਉਸ ਨੂੰ ਜੇਹਲ ਵਿਚ ਮਿਲਨ ਲਈ ਬੱਚਿਆਂ ਸਣੇ ਆਈ ਸੀ। ਖ਼ਿਆਲ ਵਿੱਚ ਹੀ ਉਸ ਨੇ ਮੁੜ ਉਸਦੇ ਨਾਲ ਗਲਾਂ ਕੀਤੀਆਂ ਅਰ ਬੱਚਿਆਂ ਨੂੰ ਚੁੰਮਿਆ

ਉਸਦੀਆਂ ਅੱਖਾਂ ਅਗੇ ਆਪਣੇ ਬੱਚੇ ਆ ਗਏ। ਜਿਨ੍ਹਾਂ ਵਿਚੋਂ ਇਕ ਖੇਡਦਾ ਸੀ ਤੇ ਦੂਜਾ ਮਾਂ ਦੀ ਕੁੱਛੜ ਸੀ। ਉਸਦੀਆਂ ਅੱਖਾਂ ਅਗੇ ਆਪਣੀ ਜਵਾਨੀ, ਖੁਸ਼ੀ ਦਾ ਸਮਾਂ ਤੇ ਮੌਜ ਬਹਾਰਾਂ ਆ ਗਈਆਂ। ਯਾਦ ਆ ਗਿਆ ਕਿ ਜਦੋਂ ਪੁਲੀਸ ਵਾਲੇ ਫੜਨ ਆਏ ਸਨ ਤਾਂ ਮੈਂ ਮੌਜ ਵਿਚ ਸਤਾਰ ਬਜਾ ਰਿਹਾ ਸਾਂ। ਫਿਰ ਉਹ ਥਾਂ ਚੇਤੇ ਆਈ ਜਿਥੇ ਉਸ ਨੂੰ ਬੈਂਤ ਵਜੇ ਸਨ। ਬੈਂਤ ਮਾਰਨ ਵਾਲਿਆਂ ਤੇ ਹੋਰ ਵੇਖਣ ਵਾਲਿਆਂ ਦੀਆਂ ਸ਼ਕਲਾਂ ਅੱਖਾਂ ਅੱਗੇ ਆ ਗਈਆਂ। ਆਪਣੀ ਹੱਥਕੜੀ ਤੇ ਬੇੜੀਆਂ ਚੇਤੇ ਆਕੇ ਫੇਰ ਕਾਲੇ ਪਾਣੀ ਵਿਚ ਬੀਤ ਚੁਕੇ ੨੬ ਸਾਲ ਅੱਖਾਂ ਅੱਗੇ ਆਏ। ਇਨ੍ਹਾਂ ਸੋਚਾਂ ਵਿਚ ਰਘਬੀਰ ਸਿੰਘ ਦੇ ਦਿਲ ਤੇ ਐਡੀ ਉਦਾਸੀ ਆਈ ਕਿ ਉਸਦੇ ਮਨ ਵਿਚ ਆਤਮ ਘਾਤ ਕਰਨ ਦਾ ਖਿਆਲ ਫੁਰਿਆ ਤੇ ਫੇਰ ਆਪਣੇ ਦਿਲ ਨੂੰ ਆਖੇ ਕਿ ਇਹ ਸਭ ਸਜ਼ਾ ਮੈਨੂੰ ਰਹੀਮੇ ਦੇ ਬਦਲੇ ਮਿਲੀ।

ਕਦੀ ਕਦੀ ਉਸ ਨੂੰ ਰਹੀਮੇ ਉਪਰ ਇੰਨਾਂ ਗੁੱਸਾ ਆਵੇ ਕਿ ਉਸ ਦੇ ਮਾਰ ਸੁਟਣ ਨੂੰ ਚਿੱਤ ਆਖੇ, ਸਾਰੀ ਰਾਤ ਰਘਬੀਰ ਸਿੰਘ ਨੇ ਪਾਠ ਕਰਦਿਆਂ ਬਿਤਾ ਦਿਤੀ, ਪਰੰਤੂ ਦਿਲ ਸ਼ਾਂਤ ਨ ਹੋਇਆ। ਜਦੋਂ ਦਿਨ ਹੋਇਆ ਉਹ ਰਹੀਮੇ ਦੇ ਕੋਲ ਦੀ ਲੰਘਣ ਵੇਲੇ ਉਹਦੇ ਮੂੰਹ ਵੱਲ ਭੀ ਨਾਂ ਦੇਖਿਆ ਕਰੇ।

ਇਸ ਤਰਾਂ ਦੋ ਹਫਤੇ ਲੰਘ ਲਏ। ਰਘਬੀਰ ਸਿੰਘ ਨੂੰ ਰਾਤ ਨੀਂਦਰ ਨਹੀਂ ਪੈਂਦੀ ਸੀ ਤੇ ਉਦਾਸੀ ਚਿੱਤ ਉਤੇ ਐਨੀ ਪਰਬੱਲ ਸੀ ਕਿ ਉਸ ਨੂੰ ਕੁਝ ਨਹੀਂ ਸੁਝਦਾ ਸੀ।

ਇਕੇਰਾਂ ਰਾਤ ਵੇਲੇ ਉਹ ਆਪਣੀ ਜੇਹਲ ਵਿਚ ਹੀ

ਫਿਰ ਰਿਹਾ ਸੀ ਕਿ ਉਸ ਨੂੰ ਇਕ ਥਾਂ ਤੋਂ ਮਿੱਟੀ ਕਿਰਦੀ ਨਜ਼ਰ ਪਈ, ਉਹ ਇਸ ਦਾ ਕਾਰਨ ਢੂੰਡਣ ਲਈ ਉਥੇ ਹੀ ਠਹਿਰ ਗਿਆ ਤਾਂ ਲੁਕਿਆ ਹੋਇਆ ਰਹੀਮਾ ਘਬਰਾਕੇ ਉਸ ਦੇ ਸਾਹਮਣੇ ਆ ਗਿਆ।

ਰਘਬੀਰ ਸਿੰਘ ਬੇਪਰਵਾਹੀ ਨਾਲ ਉਥੋਂ ਟੁਰਨ ਹੀ ਲਗਾ ਸੀ, ਪਰੰਤੂ ਰਹੀਮੇ ਨੇ ਉਸ ਦੀ ਬਾਂਹ ਫੜ ਲਈ ਅਤੇ ਦਸਣ ਲਗਾ ਕਿ ਮੈਂ ਜੇਹਲ ਦੀ ਦੀਵਾਰ ਵਿਚੋਂ ਸੂਰਾਖ ਕਰ ਰਿਹਾ ਹਾਂ,ਅਰ ਰੋਜ਼ ਥੋੜੀ ੨ ਮਿਟੀ ਆਪਣੀ ਜੁਤੀ ਵਿਚ ਪਾ ਲੈਂਦਾ ਹਾਂ, ਤੇ ਜਦੋਂ ਬਾਹਰ ਕੰਮ ਕਰਨ ਜਾਂਦੇ ਹਾਂ ਓਦੋਂ ਸੁਟ ਆਉਂਦਾ ਹਾਂ, ਜੇ ਤਾਂ ਤੂੰ ਚੁਪ ਰਖੇਂ ਤਾਂ ਮੈਂ ਤੈਨੂੰ ਭੀ ਇਸੇ ਮੋਰੇ ਦੇ ਰਾਹੀਂ ਬਾਹਰ ਕਢ ਦਿਆਂਗਾ ਤੇ ਆਪ ਭੀ ਨਿਕਲ ਜਾਵਾਂਗਾ,ਪਰ ਜੇ ਤੂੰ ਮੇਰੇ ਤੇ ਚੁਗਲੀ ਕੀਤੀ ਤਾਂ ਭਾਵੇਂ ਉਹ ਮੈਨੂੰ ਹੁਣ ਬੈਂਤ ਮਾਰ ਲੈਣਗੇ ਪਰ ਉਸ ਤੋਂ ਪਿਛੋਂ ਮੈਂ ਤੇਰੀ ਮਿੱਟੀ ਖੁਆਰ ਕਰਾਂਗਾ, ਮੈਂ ਤੈਨੂੰ ਮਾਰ ਸੁਟਾਂਗਾ ।

ਜਦੋਂ ਰਘਬੀਰ ਸਿੰਘ ਨੇ ਆਪਣੇ ਵੈਰੀ ਨੂੰ ਵੇਖਿਆ ਤਾਂ ਗੁਸੇ ਨਾਲ ਉਸਦਾ ਮੂੰਹ ਲਾਲ ਹੋ ਗਿਆ ਸਾਰਾ ਸਰੀਰ ਕੰਬ ਉਠਿਆ। ਇਕ ਝਟਕੇ ਨਾਲ ਉਸ ਨੇ ਆਪਣੀ ਬਾਂਹ ਰਹੀਮੇ ਦੇ ਹਥੋਂ ਛੁੜਾ ਲਈ ਤੇ ਆਖਿਆ:'ਮੈਨੂੰ ਨਸ ਜਾਣ ਦਾ ਕੋਈ ਲਾਭ ਨਹੀਂ ਤੇ ਜੇਹੜਾ ਮੈਨੂੰ ਮਾਰ ਸੁਟਣ ਦਾ ਡਰਾਵਾ ਦੇਂਦਾ ਏਂ ਤੂੰ ਮੈਨੂੰ ਅਜ ਤੋਂ ਛਬੀ ਸਾਲ ਪਹਿਲਾਂ ਦਾ ਮਾਰ ਚੁਕਾ ਹੈਂ, ਤੇਰੇ ਉਤੇ ਚੁਗਲੀ ਕਰਾਂਗਾ ਜਾਂ ਨਾਂ, ਇਸ ਵਿਚ ਜਿਵੇਂ ਮੇਰੇ ਕਰਤਾਰ ਦੀ ਮਰਜ਼ੀ ਹੋਵੇਗੀ ਉਸੇ ਤਰ੍ਹਾਂ ਹੋਵੇਗਾ।'

ਦੂਜੇ ਦਿਨ ਜਦੋਂ ਕੈਦੀ ਬਾਹਰ ਕੰਮ ਕਰਨ ਗਏ ਤਾਂ ਪਿਛੋਂ ਪਹਿਰੇਦਾਰਾਂ ਨੇ ਰਹੀਮੇ ਵਾਲਾ ਉਹ ਮੋਰਾ ਕਿਤੇ ਵੇਖ ਲਿਆ। ਝੱਟ ਰਪੋਟ ਹੋ ਗਈ ਤੇ ਜੇਹਲ ਦਾ ਵੱਡਾ ਦਰੋਗਾ ਪੜਤਾਲ ਕਰਨ ਲੱਗਾ । ਹਰਇੱਕ ਕੈਦੀ ਤੋਂ ਪੁਛਿਆ ਗਿਆ ਕਿ ਜੇਹਲ ਦੀ ਦੀਵਾਰ ਵਿੱਚ ਮੋਰਾ ਕੌਣ ਕਰ ਰਿਹਾ ਸੀ ?

ਸਾਰੇ ਹੀ ਮੁਕਰ ਗਏ। ਜਿਨ੍ਹਾਂ ਨੂੰ ਪਤਾ ਵੀ ਸੀ ਉਨ੍ਹਾਂ ਨੇ ਭੀ ਇਸ ਡਰ ਤੋਂ ਨਾਉ ਨਾਂ ਲਿਆ ਕਿ ਨਾਉਂ ਲਿਆਂ ਰਹੀਮੇ ਨੂੰ ਬੈਂਤਾਂ ਦੀ ਸਖਤ ਮਾਰ ਪਵੇਗੀ।

ਦਰੋਗਾ ਪੁਛਦਾ ੨ ਰਘਬੀਰ ਸਿੰਘ ਦੇ ਕੋਲ ਆਇਆ ਉਹਨੂੰ ਪਤਾ ਸੀ ਕਿ ਇਹ ਸੱਚਾ ਆਦਮੀ ਹੈ। ਪੁੱਛਣ ਲੱਗਾ: "ਬਾਬਾ, ਤੂੰ ਸੱਚ ਬੋਲਦਾ ਹੈਂ, ਰੱਬ ਨੂੰ ਸਾਖੀ ਜਾਣਕੇ ਦੱਸ ਕਿ ਇਹ ਮੋਰਾ ਕਿਸਨੇ ਕੀਤਾ ?"

ਰਹੀਮਾ ਭੀ ਕੋਲ ਖੜਾ ਬੜੇ ਫਿਕਰ ਵਿੱਚ ਥਰ ੨ ਕੰਬ ਰਿਹਾ ਸੀ ਅਤੇ ਡਰਦੇ ਮਾਰੇ ਉਹ ਰਘਬੀਰ ਸਿੰਘ ਦੇ ਸਾਹਮਣੇ ਅੱਖ ਭੀ ਨਹੀਂ ਸੀ ਚੁਕਦਾ।

ਰਘਬੀਰ ਸਿੰਘ ਦੇ ਹੱਥ ਅਰ ਬੁਲ੍ਹ ਕੰਬੇ ਤੇ ਉਸ ਨੇ ਦਿਲ ਵਿੱਚ ਸੋਚਿਆ, ਇਸ ਆਦਮੀ ਨੇ ਮੈਨੂੰ ਚੰਗੀ ਤਰ੍ਹਾਂ ਗਾਲਿਆ ਹੈ, ਮੈਂ ਹੁਣ ਇਸ ਪੁਰ ਖਿਮਾਂ ਕਿਉਂ ਕਰਾਂ ? ਜਿੱਦਾਂ ਮੈਨੂੰ ਦੁਖ ਹੋਇਆ ਹੈ, ਇਸਨੂੰ ਭੀ ਹੋਵੇ ਹੱਛਾ ਤਾਂ ਫਿਰ ਮੈਂ ਇਸਦੀ ਸ਼ਕੈਤ ਕਰ ਦਿਆਂ ? ਇਸਨੂੰ ਬੈਤ ਤਾਂ ਜ਼ਰੂਰ ਲੱਗਣਗੇ ਪਰ ਇਸ ਨਾਲ ਮੇਰਾ ਕੀ ਸੰਵਰੇਗਾ?

ਦਰੋਗੇ ਨੇ ਫਿਰ ਪੁਛਿਆ: "ਬਾਬਾ, ਸੱਚ ਕਹੁ, ਇਹ

ਮੋਰਾ ਕਿਸਨੇ ਕੀਤਾ ?"

ਰਘਬੀਰ ਸਿੰਘ ਨੇ ਰਹੀਮੇ ਵੱਲ ਐਵੇਂ ਵੇਖਿਆ ਤੇ ਫਿਰ ਦਿਲ ਕਰੜਾ ਕਰਕੇ ਆਖਿਆ:'ਹਜ਼ੂਰ! ਮੈਂ ਨਹੀਂ ਦਸ ਸਕਦਾ। ਰੱਬ ਦਾ ਹੁਕਮ ਦਸਣ ਲਈ ਮੈਨੂੰ ਨਹੀਂ, ਮੈਂ ਨਹੀਂ ਦਸ ਸਕਦਾ। ਜੋ ਤੁਹਾਡੀ ਇਛਾ ਹੋਵੇ, ਮੇਰੇ ਨਾਲ ਕਰ ਲਵੋ; ਮੈਂ ਤੁਸਾਡੇ ਵੱਸ ਵਿੱਚ ਹਾਂ।" ਦਰੋਗੇ ਨੇ ਬਹੁਤ ਯਤਨ ਕੀਤਾ, ਪਰ ਰਘਬੀਰ ਸਿੰਘ ਇਸਤੋਂ ਇਕ ਅਖਰ ਵਧ ਨਾ ਬੋਲਿਆ, ਤੇ ਇਸ ਪ੍ਰਕਾਰ ਪਤਾ ਨਾ ਲਗਾ ਕਿ ਮੋਰਾ ਕਿਸਨੇ ਕੀਤਾ ਹੈ ?

ਦੂਜੀ ਰਾਤ ਜਦੋਂ ਰਘਬੀਰ ਸਿੰਘ ਆਪਣੀ ਥਾਂ ਤੇ ਸੁੱਤਾ ਪਿਆ ਸੀ, ਉਸ ਨੂੰ ਕਿਸੇ ਦਾ ਆਪਣੀ ਪੈਂਦ ਵਲ ਆਕੇ ਬੈਠਣ ਦਾ ਖੜਾਕ ਹੋਇਆ।

ਹਨੇਰੇ ਵਿਚ ਉਸ ਨੇ ਝਾਕਿਆ ਤਾਂ ਵੇਖਿਆ ਕਿ ਇਹ ਤਾਂ ਰਹੀਮਾਂ ਹੈ। ਪੁਛਣ ਲੱਗਾ:-

"ਤੂੰ ਇਥੇ ਕੀ ਪਿਆ ਕਰਦਾ ਹੈਂ, ਤੈਨੂੰ ਮੇਰੇ ਨਾਲ ਕੀ ਕੰਮ ਹੈ ?"

ਰਹੀਮਾ ਚੁਪ ਰਿਹਾ। ਰਘਬੀਰ ਸਿੰਘ ਉਠ ਬੈਠਾ ਤੇ ਆਖਣ ਲੱਗਾ 'ਦਸ ਤੈਨੂੰ ਕੰਮ ਕੀ ਹੈ ? ਤੂੰ ਇਥੋਂ ਟੁਰ ਜਾਹ, ਨਹੀਂ ਤਾਂ ਮੈਂ ਪਹਿਰੇਦਾਰ ਨੂੰ ਸਦਾਂਗਾ।'

ਰਹੀਮਾ ਹੁਣ ਰਘਬੀਰ ਸਿੰਘ ਦੇ ਹੋਰ ਨੇੜੇ ਹੋਇਆ ਤੇ ਹੌਲੀ ਜਿਹੀ ਆਖਣ ਲਗਾ:-

'ਰਘਬੀਰ ਸਿੰਘ ਜੀ ! ਮੈਨੂੰ ਬਖਸ਼ ਲਓ।'

ਰਘਬੀਰ ਸਿੰਘ ਬੋਲਿਆ: 'ਮੈਥੋਂ ਤੂੰ ਕੀ ਬਖਸ਼ਾਉਂਦਾ ਹੈਂ ?'

ਰਹੀਮਾ:-"ਉਸ ਸੌਦਾਗਰ ਨੂੰ ਮੈਂ ਹੀ ਮਾਰਿਆ ਸੀ, ਤੇ ਛੁਰਾ ਤੁਹਾਡੇ ਬੈਗ ਵਿਚ ਲੁਕਾ ਦਿਤਾ ਸੀ। ਮੈਂ ਤੁਹਾਨੂੰ ਭੀ ਮਾਰ ਦੇਣ ਲੱਗਾ ਸਾਂ, ਪਰੰਤੂ ਉਸ ਵੇਲੇ ਵੇਹੜੇ ਵਿਚ ਕੋਈ ਖੜਾਕ ਹੋਇਆ ਤੇ ਮੈਂ ਤੁਹਾਡੇ ਬੈਗ ਵਿਚ ਛੁਰਾ ਪਾਕੇ ਬਾਰੀ ਥਾਣੀ ਖਿਸਕ ਗਿਆ।"

ਰਘਬੀਰ ਸਿੰਘ ਉਕਾ ਹੀ ਚੁਪ ਹੋ ਗਿਆ, ਸੋਚਾਂ ਵਿਚ ਪੈ ਗਿਆ। ਕਦੀ ਗੁਸਾ ਆਵੇ, ਕਦੀ ਦਇਆ ਆਵੇ। ਰਹੀਮਾ ਜ਼ਮੀਨ ਤੇ ਗੋਡਿਆਂ ਦੇ ਭਾਰ ਹੋ ਬੈਠਾ ਤੇ ਆਖਣ ਲਗਾ-"ਰਘਬੀਰ ਸਿੰਘ ਜੀ! ਮੈਨੂੰ ਖ਼ਿਮਾ ਕਰੋ, ਰੱਬ ਦੇ ਨਾਂ ਤੇ ਮੈਨੂੰ ਮੁਆਫ਼ ਕਰ ਦਿਓ। ਮੈਂ ਹੁਣ ਭੀ ਅਫ਼ਸਰਾਂ ਨੂੰ ਆਖ ਦਿਆਂਗਾ ਕਿ ਉਸ ਸੌਦਾਗਰ ਨੂੰ ਮੈਂ ਮਾਰਿਆ ਸੀ, ਇਸ ਤਰਾਂ ਤੁਹਾਨੂੰ ਮੁਆਫ਼ੀ ਮਿਲ ਜਾਵੇਗੀ ਤੇ ਤੁਸੀਂ ਖੁਸ਼ੀ ਇਥੋਂ ਵਤਨਾਂ ਨੂੰ ਮੁੜੋਗੇ।"

ਰਘਬੀਰ ਸਿੰਘ ਬੋਲਿਆਃ-"ਮਿੱਤਰਾ! ਤੇਰੇ ਵਾਸਤੇ ਤਾਂ ਇਹ ਆਖ ਦੇਣਾ ਸੌਖਾ ਕੰਮ ਹੈ, ਪਰ ਮੈਂ ਇਸਨੂੰ ਕਿਵੇਂ ਬਰਦਾਸ਼ਤ ਕਰ ਸਕਾਂਗਾ। ਮੈਂ ਹੁਣ ਇਹ ਥਾਂ ਛਡਕੇ ਕਿਥੇ ਜਾਣਾ ਹੈ? ਮੇਰੀ ਵਹੁਟੀ ਚੜ੍ਹਾਈ ਕਰ ਚੁਕੀ ਹੈ। ਮੇਰੇ ਮੁੰਡੇ ਮੈਨੂੰ ਵਿਸਾਰ ਚੁਕੇ ਹਨ, ਮੈਂ ਹੁਣ ਕਿਥੇ ਜਾਣਾ ਹੋਇਆ.....।"

ਰਹੀਮਾ ਫਿਰ ਭੀ ਓਸੇ ਤਰਾਂ ਹੱਥ ਜੋੜਕੇ ਜ਼ਮੀਨ ਨਾਲ ਟੱਕਰਾਂ ਮਾਰਨ ਲਗ ਪਿਆ ਤੇ ਬੋਲਿਆ:-"ਰਘਬੀਰ ਸਿੰਘ ਜੀ, ਮੈਨੂੰ ਖਿਮਾਂ ਕਰੋ। ਜਦੋਂ ਮੈਨੂੰ ਬੈਂਤ ਪੈਂਦੇ ਸਨ ਉਹ ਤਾਂ ਸਹਿ ਸਕਦਾ ਸਾਂ, ਪਰ ਤੁਹਾਡੇ ਅਗੇ ਅੱਖਾਂ ਨਹੀਂ ਹੋ ਸਕਦੀਆਂ ਤੇ ਮੈਂ ਐਡਾ ਸ਼ੈਤਾਨ, ਤੁਸੀਂ ਫੇਰ ਬੀ ਮੇਰੇ ਉਤੇ

ਤਰਸ ਹੀ ਕਰਦੇ ਹੋ। ਤੁਸੀਂ ਅੱਜ ਮੇਰਾ ਨਾਮ ਨਹੀਂ ਲਿਆ। ਰੱਬ ਦੇ ਵਾਸਤੇ ਮੈਨੂੰ ਖਿਮਾਂ ਕਰੋ, ਭਾਵੇਂ ਮੈਂ ਬੜਾ ਹੱਤਿ-ਆਰਾ ਪਾਪੀ ਹਾਂ, ਮੈਨੂੰ ਬਖਸ਼ ਦਿਓ।"

ਇਹ ਆਖਕੇ 'ਰਹੀਮਾ ਰੋਣ ਲੱਗ ਪਿਆ।

ਰਘਬੀਰ ਸਿੰਘ ਨੇ ਜਦੋਂ ਰਹੀਮੇ ਨੂੰ ਰੋਂਦਿਆਂ ਵੇਖਿਆ ਉਸਦੇ ਅੱਥਰੂ ਭੀ ਫੁਟ ਕੇ ਵਹਿ ਤੁਰੇ ਤੇ ਬੋਲਿਆ— "ਮਿੱਤਰਾ, ਰੱਬ ਹੀ ਮਾਫ ਕਰਨ ਹਾਰਾ ਹੈ, ਕੀ ਪਤਾ ਮੈਂ ਤੇਰੇ ਨਾਲੋਂ ਕਈ ਸੈਂਕੜੇ ਹਿਸੇ ਵਧੀਕ ਪਾਪੀ ਹਾਂ।"

ਅਚਨਚੇਤ ਹੀ ਹੁਣ ਰਘਬੀਰ ਸਿੰਘ ਦੇ ਮਨ ਵਿਚ ਸ਼ਾਂਤੀ ਆ ਗਈ। ਉਸਨੇ ਘਰ ਬਾਰ ਲਈ ਹੁਣ ਅਫਸੋਸ ਕਰਨਾ ਤਿਆਗ ਦਿਤਾ। ਜੇਹਲ ਵਿਚੋਂ ਬਾਹਰ ਜਾਣ ਦੀ ਕੋਈ ਇਛਾ ਨ ਰਹੀ ਅਰ ਹੁਣ ਕਰਤਾਰ ਦੀ ਯਾਦ ਵਿੱਚ ਹੀ ਲਗ ਪਿਆ।

ਰਹੀਮੇ ਨੇ ਰਘਬੀਰ ਸਿੰਘ ਦੀ ਗਲ ਨੂੰ ਨਾ ਹੀ ਮਨਿਆਂ ਤੇ ਦੂਜੇ ਦਿਨ ਆਪਣਾਂ ਕੀਤਾ ਕਤਲ ਅਫਸਰਾਂ ਪਾਸ ਜਾ ਦਸਿਆ। ਜਦ ਏਹ ਗਲ ਵਡੇ ਅਫਸਰਾਂ ਪਾਸ ਗਈ ਤਾਂ ਰਘਬੀਰ ਸਿੰਘ ਦੀ ਰਿਹਾਈ ਦਾ ਹੁਕਮ ਹੋ ਗਿਆ।

ਪਹਿਰੇਦਾਰ ਅਰ ਜੇਹਲ ਦੇ ਅਫਸਰ ਜਦ ਉਸਨੂੰ ਆਜ਼ਾਦ ਕਰਨ ਆਏ, ਉਹ ਪਹਿਲਾਂ ਹੀ ਆਜ਼ਾਦ ਹੋ ਚੁਕਾ ਸੀ! ਸੁਆਦਲਾ ਬਦਲਾ ਲੈਕੇ ਇਹ ਪੰਛੀ ਅਕਾਲ ਪੁਰਖ ਦੇ ਦਸ ਨੂੰ ਉਡ ਗਿਆ ਸੀ।

—o—

# ਇਕ ਚੰਗਿਆੜੀ ਤੋਂ ਭਾਂਬੜ

ਰਾਵੀ ਦੇ ਕੰਢੇ ਇਕ ਛੋਟਾ ਜਿਹਾ ਪਿੰਡ ਸੀ। ਉਸ ਵਿਚ ਬਹਾਦਰ ਸਿੰਘ ਜੱਟ ਬੜਾ ਮਸ਼ਹੂਰ ਜ਼ਿਮੀਂਦਾਰ ਸੀ। ਉਹ ਜਵਾਨ ਸੀ ਤੇ ਕੰਮ ਕਰਨ ਨੂੰ ਤਗੜਾ ਸੀ। ਉਸ ਦੇ ਤਿੰਨ ਗਭਰੂ ਪੁਤਰ ਸਨ, ਜਿਹਨਾਂ ਵਿਚੋਂ ਵਡਾ ਵਿਆਹਿਆ ਹੋਇਆ ਸੀ। ਬਹਾਦਰ ਸਿੰਘ ਦੀ ਵਹੁਟੀ ਸਿਆਣੀ ਜ਼ਨਾਨੀ ਸੀ ਤੇ ਇਹਨਾਂ ਦੇ ਚੰਗਿਆਂ ਭਾਗਾਂ ਨਾਲ ਨੂੰਹ ਵੀ ਚੰਗੇ ਸੁਭਾ ਵਾਲੀ ਤੇ ਹਥ ਹੌਲੀ ਮਿਲੀ ਸੀ। ਬਹਾਦਰ ਸਿੰਘ ਦਾ ਬੁਢਾ ਪਿਉ ਸਤ ਸਾਲ ਤੋਂ ਦਮੇ ਦੀ ਬੀਮਾਰੀ ਨਾਲ ਮੰਜੇ ਤੇ ਪਿਆ ਹੋਇਆ ਸੀ। ਜ਼ਨਾਨੀਆਂ ਘਰ ਦਾ ਪਰਬੰਧ ਕਰਦੀਆਂ ਸਨ ਤੇ ਮਰਦ ਬਾਹਰ ਜ਼ਮੀਨ ਸਾਂਭਦੇ ਸਨ। ਇਹਨਾਂ ਦਾ ਜੀਵਨ ਬੜਾ ਸ਼ਾਂਤੀ ਵਾਲਾ ਸੀ, ਪਰ ਬਹਾਦਰ ਸਿੰਘ ਦਾ ਝਗੜਾ ਆਪਣੇ ਗਵਾਂਢੀ ਨਿਧਾਨ ਸਿੰਘ ਨਾਲ ਛਿੜ ਪਿਆ ਤੇ ਸ਼ਾਂਤੀ ਦਾ ਡੇਰਾ ਕੂਚ ਹੋ ਗਿਆ।

ਜਦ ਤਕ ਨਿਧਾਨ ਸਿੰਘ ਦਾ ਬਾਪ ਜੀਉਂਦਾ ਰਿਹਾ ਤੇ ਬਹਾਦਰ ਸਿੰਘ ਦਾ ਬਾਪ ਰਾਜ਼ੀ ਬਾਜ਼ੀ ਰਿਹਾ, ਦੋਹਾਂ ਗਵਾਂਢੀਆਂ ਦਾ ਸਬੰਧ ਬੜਾ ਸੁੰਦਰ ਸੀ। ਜੇ ਕਿਸੇ ਜ਼ਨਾਨੀ ਨੂੰ ਛਾਨਣੀ ਜਾਂ ਚੰਗੇਰ ਜਾਂ ਸੂਈ ਦੀ ਲੋੜ ਪੈਂਦੀ ਸੀ, ਤਾਂ ਗਵਾਂਢਣ ਪਾਸੋਂ ਲੈ ਲੈਂਦੀ ਸੀ। ਜੇ ਮਰਦ ਨੂੰ ਗੱਡਾ ਲੱਦਣ ਵੇਲੇ ਦੂਜੇ ਆਦਮੀ ਦੀ ਲੋੜ ਪੈਂਦੀ ਤਾਂ ਉਹ ਦੂਜੇ ਘਰੋਂ ਨੂੰ ਲਾ

ਲੈ ਜਾਂਦਾ ਸੀ। ਜੇ ਇੱਕ ਦਾ ਵੱਛਾ ਦੂਜੇ ਦੀ ਕਣਕ ਵਿਚ ਜਾ ਪਏ ਤਾਂ ਕਣਕ ਵਾਲਾ ਵਛੇ ਨੂੰ ਭਜਾ ਦੇਂਦਾ ਸੀ, ਪਰ ਗਾਲ੍ਹ ਨਹੀਂ ਸੀ ਕਢਦਾ। ਕੋਠਿਆਂ ਨੂੰ ਜੰਦਰੇ ਮਾਰਨੇ, ਇਕ ਦੂਜੇ ਤੋਂ ਚੀਜ਼ਾਂ ਲੁਕਾਣੀਆਂ, ਦੂਜੇ ਦੀ ਚੁਗਲੀ ਕਰਨੀ, ਇਹਨਾਂ ਦਾ ਕਿਸੇ ਨੂ ਸੁਫਨਾ ਵੀ ਨਹੀਂ ਸੀ ਵਆਂਦਾ।

ਪਰ ਇਹ ਗੱਲਾਂ ਪੁਰਾਣੇ ਜ਼ਮਾਨੇ ਦੀਆਂ ਸਨ। ਜਦ ਬਹਾਦਰ ਸਿੰਘ ਤੇ ਨਿਧਾਨ ਸਿੰਘ ਦੀ ਵਾਰੀ ਆਈ ਤਾਂ ਸਭ ਕੁਝ ਬਦਲ ਗਿਆ।

ਇਹ ਸਾਰਾ ਝਗੜਾ ਇਕ ਨਿਕੀ ਜਿਹੀ ਗਲ ਤੋਂ ਛਿੜਿਆ।

ਬਹਾਦਰ ਸਿੰਘ ਦੀ ਨੂੰਹ ਨੇ ਇਕ ਮੁਰਗੀ ਪਾਲੀ ਹੋਈ ਸੀ। ਜਦ ਉਸ ਮੁਰਗੀ ਨੇ ਅੰਡੇ ਦੇਣੇ ਸ਼ੁਰੂ ਕੀਤੇ, ਤਾਂ ਉਹ ਰੋਜ਼ ਵਾਲਾ ਇਕ ਅੰਡਾ ਸਾਂਭ ਛਡਿਆ ਕਰੇ। ਇਕਦਿਨ ਮੁਰਗੀ ਨੇ ਆਪਣੀ ਥਾਂ ਤੇ ਅੰਡਾ ਨਾ ਦਿਤਾ ਤੇ ਕਿਤੇ ਮੁੰਡਿਆਂ ਦੀ ਡਰਾਈ ਹੋਈ ਉਥੋਂ ਉਡਕੇ ਦੂਜੇ ਘਰ ਵਿਚ ਅੰਡਾ ਦੇ ਆਈ। ਬਹਾਦਰ ਸਿੰਘ ਦੀ ਨੂੰਹ ਜਦ ਆਪਣੇ ਸਵੇਰ ਦੇ ਕੰਮ ਧੰਦੇ ਤੋਂ ਵੇਹਲੀ ਹੋਈ ਤਾਂ ਉਹ ਅੰਡਾ ਵੇਖਣ ਲਈ ਰੋਜ਼ ਵਾਲੀ ਥਾਂ ਤੇ ਗਈ। ਓਥੋਂ ਉਸਨੂੰ ਛੋਟੇ ਦੇਵਰ ਤਾਰਾ ਸਿੰਘ ਨੇ ਦਸਿਆ: 'ਭਾਬੀ, ਤੇਰੀ ਮੁਰਗੀ ਚਾਚੇ ਨਿਧਾਨ ਸਿੰਘ ਦੇ ਘਰ ਅੰਡਾ ਦੇ ਆਈ ਹੋਣੀਹੈ। ਜਦ ਮੈਂ ਬਾਹਰ ਖੇਡਦਾ ਸਾਂ ਤਾਂ ਮੈਂ ਉਨ੍ਹਾਂ ਦੇ ਘਰ ਤੇਰੀ ਮੁਰਗੀ ਦੀ ਕੁੜ ਕੁੜ ਸੁਣੀ ਸੀ, ਤੇ ਕੁਝ ਚਿਰ ਮਗਰੋਂ ਓਹ ਓਥੋਂ ਉਡਕੇ ਸਾਡੇ ਘਰ ਵੀ ਆਈ ਸੀ।"

ਇਸ ਜ਼ਨਾਨੀ ਨੇ ਜਾਕੇ ਮੁਰਗੀ ਵੱਲ ਵੇਖਿਆ। ਉਹ

ਬਾਕੀ ਮੁਰਗੀਆਂ ਵਾਂਗ ਆਪਣੇ ਟਿਕਾਣੇ ਤੇ ਬੈਠੀ ਸੀ। ਜੇ ਬੋਲ ਸਕਦੀ ਤਾਂ ਅੰਡੇ ਦਾ ਕੁਛ ਪਤਾ ਦਸਦੀ। ਉਹ ਥਾਂ ਵੇਖ ਚਾਖਕੇ ਬਹਾਦਰ ਸਿੰਘ ਦੀ ਨੂੰਹ ਗਵਾਂਢੀਆਂਦੇ ਘਰ ਗਈ ਤੇ ਨਿਧਾਨਸਿੰਘ ਦੀ ਮਾਂ ਨੂੰ ਕਹਿਣਲਗੀ-"ਅੰਮਾਂ ਸਾਡੀ ਕੁਕੜੀ ਸਵੇਰੇ ਤੁਹਾਡੇ ਘਰ ਆਈਸੀ,ਕਿਤੇ ਅੰਡਾ ਤਾਂਨਹੀਂ ਦੇਗਈ"

ਬੁਢੀ ਬੋਲੀ-"ਅਸੀਂ ਅੰਡਾ ਕੋਈ ਨਹੀਂ ਵੇਖਿਆ, ਰਬ ਦਾ ਸ਼ੁਕਰ ਹੈ,ਸਾਡੀਆਂ ਅਪਣੀਆਂ ਕੁਕੜੀਆਂ ਅੰਡੇ ਦੇਣ ਲਗ ਪਈਆਂ ਹਨ। ਸਾਡੇ ਆਪਣੇ ਅੰਡੇ ਬਥੇਰੇ ਹਨ। ਸਾਨੂੰ ਲੋਕਾਂ ਦਿਆਂ ਅੰਡਿਆਂ ਦੀ ਕੀ ਲੋੜ ਹੈ, ਤੇ ਕੁੜੀਏ ਆਪਣੇ ਅੰਡੇ ਘਰ ਵਿਚ ਢੂੰਡਿਆ ਕਰ, ਬਾਹਰ ਦੂਜਿਆਂ ਦੇ ਘਰਾਂ ਵਿਚ ਨਹੀਂ ਪੁਛੀ ਦੇ।

ਬਹਾਦਰ ਸਿੰਘ ਦੀ ਨੂੰਹ ਨੇ ਨਰਾਜ਼ ਹੋਕੇ ਕੁਝ ਅਜੇਹੀ ਹੀ ਗਲ ਆਖੀ ਜੇਹੜੀ ਨਹੀਂ ਸੀ ਆਖਣੀ ਚਾਹੀਦੀ। ਬੁਢੀ ਨੇ ਸੂਦ ਸਣੇ ਜਵਾਬ ਦਿਤਾ ਤੇ ਦੋਹਾਂ ਵਿਚ ਜੰਗ ਛਿੜ ਪਈ। ਬਹਾਦਰ ਸਿੰਘ ਦੀ ਵਹੁਟੀ ਖੂਹ ਤੋਂ ਪਾਣੀ ਲੈਕੇ ਉਧਰੋਂ ਲੰਘ ਰਹੀ ਸੀ। ਉਹ ਭੀ ਨੂੰਹ ਦੀ ਮਦਦ ਨੂੰ ਆ ਗਈ। ਉਸਦੀ ਅਵਾਜ਼ ਸੁਣਕੇ ਨਿਧਾਨ ਸਿੰਘ ਦੀ ਵਹੁਟੀ ਵੀ ਆ ਗਈ, ਤੇ ਦੋਹਾਂ ਪਾਸਿਓਂ ਝੂਠੇ ਸਚੇ ਮੇਹਣਿਆਂ ਦੀ ਬਰਖਾ ਸ਼ੁਰੂ ਹੋਈ ਇਸ ਰੌਲੇ ਗੌਲੇ ਵਿਚ ਕਿਸੇਦੀ ਗਲ ਸਮਝ ਨਹੀਂ ਸੀ ਪੈਂਦੀ ਚਾਰੇ ਜ਼ਨਾਨੀਆਂ ਕੱਠੀਆਂ ਬੋਲ ਰਹੀਆਂ ਸਨ ਤੇ ਤੇਜ਼ੀ ਵਿਚ ਇਕ ਦੀ ਥਾਂ ਦੋ ਦੋ ਗਲਾ ਬੋਲਣ ਦੇ ਯਤਨ ਵਿਚ ਸਨ:-

"ਨੀ ਤੂੰ ਐਹੋ ਜੇਹੀ! ਨੀ ਤੂੰ ਕੇਹੜੀ ਘਟ ਹੈਂ। ਨੀ ਤੂੰ ਚੋਰ ਹੈਂ। ਨੀ ਤੂੰ ਲੁਚੀ ਰੰਨ ਹੈਂ। ਨੀ ਤੂੰ ਅਪਣੇ ਬੁਢੇ ਸਹੁਰੇ ਨੂੰ

ਭੁਖਾ ਪਈ ਮਾਰਨੀਏਂ । ਨੀ ਤੂੰ ਨਿਕੰਮੀ ਚਟੂਰੀ ਹੈਂ।" ਇਤਿ ਆਦਿਕ। "ਤੂੰ ਸਾਡੀ ਛਾਨਣੀ ਵਿਚ ਛਕ ਕਿਉਂ ਕਰ ਦਿਤਾ ਸੀ ? ਤੂੰ ਤੇ ਪਾਨੀ ਲੈਣ ਵਾਸਤੇ ਵੀ ਸਾਡੀ ਬਾਲਟੀ ਰਖੀ ਹੋਈ ਏ, ਇਸ ਵਿਚ ਮੋਰੀ ਕਰ ਦੇਵੇਂਗੀ, ਲਿਆ ਸਾਡੀ ਬਾਲਟੀ ਵਾਪਸ ਕਰ। ਆਦਿ।"

ਅਜਿਹੀਆਂ ਗੱਲਾਂ ਕਰਦੀਆਂ ਬਾਲਟੀ ਦੇ ਗਿਰਦੇ ਹੋ ਗਈਆਂ। ਪਾਣੀ ਡੁਲ੍ਹ ਗਿਆ। ਜ਼ਨਾਨੀਆਂ ਦੇ ਸਿਰੋਂ ਕਪੜੇ ਲਹਿ ਗਏ ਤੇ ਇਕ ਦੂਜੀ ਨੂੰ ਘਸੁੰਨੋ ਘਸੁੰਨੀ ਜੁਟ ਪਈਆਂ। ਨਿਧਾਨ ਸਿੰਘ ਖੇਤ ਤੋਂ ਵਾਪਸ ਆਉਂਦਾ ਸੀ। ਉਹ ਭੀ ਲੜਾਈ ਵਿਚ ਸ਼ਾਮਲ ਹੋਕੇ ਆਪਣੀ ਵਹੁਟੀ ਦੀ ਤਰਫਦਾਰੀ ਕਰਨ ਲੱਗਾ। ਇਹ ਵੇਖਕੇ ਬਹਾਦਰ ਸਿੰਘ ਤੇ ਉਸਦਾ ਪੁਤ੍ਰ ਵੀ ਆ ਗਏ ਤੇ ਤਕੜਾ ਯੁਧ ਹੋਇਆ। ਬਹਾਦਰ ਸਿੰਘ ਨੇ ਚੰਗੇ ਹੂਰੇ ਚਲਾਏ ਤੇ ਨਿਧਾਨ ਸਿੰਘ ਦੀ ਦਾੜ੍ਹੀ ਦੇ ਵਾਲ ਪੁਟ ਲਏ। ਰੌਲਾ ਸੁਣਕੇ ਲੋਕ ਆ ਗਏ ਤੇ ਲੜਦਿਆਂ ਨੂੰ ਮੁਸ਼ਕਲ ਨਾਲ ਛੁਡਾਇਆ।

ਬਸ ਇਹ ਸਾਰੇ ਫਸਾਦ ਦਾ ਮੁੱਢ ਸੀ।

ਨਿਧਾਨ ਸਿੰਘ ਨੇ ਆਪਣੀ ਦਾਹੜੀ ਦੇ ਖੁੱਥੇ ਹੋਏ ਵਾਲ ਇਕੱਠੇ ਕਰਕੇ ਥਾਣੇ ਵਿਚ ਰਪੋਟ ਕੀਤੀ ਤ ਲੋਕਾਂ ਨੂੰ ਆਖਿਓਸ:-"ਮੈਂ ਆਪਣੀ ਦਾਹੜੀ ਇਸ ਬੇਈਮਾਨ ਬਹਾਦਰ ਸਿੰਘ ਤੋਂ ਪੁਟਵਾਣ ਲਈ ਤੇ ਨਹੀਂ ਰਖੀ ਹੋਈ।" ਤੇ ਉਸ ਦੀ ਵਹੁਟੀ ਗਵਾਂਢੀਆਂ ਨੂੰ ਕਹਿੰਦੀ ਫਿਰੇ "ਅਸੀਂ ਥਾਣੇ ਰਿਪੋਟ ਕੀਤੀ ਹੈ। ਬਹਾਦਰ ਸਿੰਘ ਨੂੰ ਅਸੀਂ ਕਾਲੇ ਪਾਣੀ ਜ਼ਰੂਰ ਭਿਜਵਾਣਾ ਹੈ।" ਮੰਜੇ ਤੇ ਪਏ ਹੋਏ ਬਹਾਦਰ ਸਿੰਘ

ਦੇ ਬੁਢੇ ਬਾਬੇ ਨੇ ਇਹ ਸਾਰਾ ਸਮਾਚਾਰ ਸ਼ੋਕ ਨਾਲ ਵੇਖਿਆ, ਸੁਣਿਆ ਅਤੇ ਉਸ ਨੇ ਆਪਣੇ ਪੁਤਰ ਪੋਤਰਿਆਂ ਨੂੰ ਆਖਿਆ:–'ਮੁੰਡਿਓ ਤੁਸੀਂ ਭੈੜੇ ਰਾਹ ਟੁਰ ਪਏ ਹੋ। ਝਗੜੇ ਵਾਲੀ ਕੋਈ ਗਲ ਹੀ ਨਹੀਂ। ਸੋਚੋ ਤਾਂ ਸਹੀ ਇਕ ਅੰਡੇ ਦਾ ਮੁਲ ਕੀ ਹੁੰਦਾ ਹੈ। ਕੀ ਪਤਾ ਹੈ ਮੁੰਡੇ ਅੰਡਾ ਚੁਕ ਕੇ ਲੈ ਗਏ ਹਣ। ਜੇ ਗਵਾਂਢੀਆਂ ਭੀ ਲਿਆ ਹੋਵੇ ਤਾਂ ਭੀ ਕੀ ਹੋ ਗਿਆ, ਸਾਨੂੰ ਰੱਬ ਨੇ ਬਥੇਰੇ ਅੰਡੇ ਦਿਤੇ ਹੋਏ ਹਨ। ਉਨਾਂ ਨਾਲ ਪਿਆਰ ਕਰਕੇ ਉਨ੍ਹਾਂ ਨੂੰ ਚੰਗੇ ਬਚਨ ਬੋਲਣਾ ਸਿਖਾਓ। ਜੇ ਉਨ੍ਹਾਂ ਥਾਣੇ ਰਪੋਟ ਕੀਤੀ ਹੈ ਤਾਂ ਭੀ ਤੁਸੀਂ ਉਨ੍ਹਾਂ ਨਾਲ ਸੁਲਾਹ ਸਫ਼ਾਈ ਕਰ ਲਓ। ਤੁਸਾਡਾ ਭਲਾ ਝਗੜੇ ਦੇ ਨਿਬੇੜਨ ਵਿਚ ਹੈ, ਲੰਬਾ ਕਰਨ ਵਿਚ ਨਹੀ।"

ਪਰ ਨਵੇਂ ਪੋਚ ਨੇ ਬੁਢੇ ਦੀ ਗਲ ਨਾ ਸੁਣੀ, ਉਨ੍ਹਾਂ ਨੇ ਇਨ੍ਹਾਂ ਗਲਾਂ ਨੂੰ ਬੁਢੇ ਦੀ ਬੜ ੨ ਆਖਕੇ ਇਸ ਵਲ ਗਹੁ ਨਾ ਕੀਤਾ। ਬਹਾਦਰ ਸਿੰਘ ਨੇ ਕਿਹਾ "ਮੈਂ ਹੁਣ ਨਿਧਾਨ ਸਿੰਘ ਅਗੇ ਹਥ ਜੋੜਨ ਨੂੰ ਕਦੀ ਤਿਆਰ ਨਹੀਂ। ਮੈਂ ਕਦੀ ਉਸ ਦੀ ਦਾਹੜੀ ਨਹੀਂ ਖੋਹੀ, ਉਸਨੇ ਆਪਣੇ ਵਾਲ ਆਪ ਖੋਹੇ ਹਨ। ਪਰ ਆਹ ਵੇਖ ਉਸਦੇ ਪੁਤਾਂ ਨੇ ਮੇਰਾ ਕੁੜਤਾ ਪਾੜ ਦਿਤਾ ਹੈ। ਆਹ ਵੇਖ ਤਾਂ ਸਹੀ!"

ਬਹਾਦਰ ਸਿੰਘ ਭੀ ਥਾਣੇ ਪਹੁੰਚਿਆ। ਦੁਹਾਂ ਦਾ ਮੁਕਦਮਾ ਜ਼ਿਲੇ ਦੀ ਕਚਹਿਰੀ ਗਿਆ। ਜਦ ਇਹ ਮੁਕਦਮੇ ਬਾਜ਼ੀ ਹੋ ਰਹੀ ਸੀ, ਤਾਂ ਨਿਧਾਨ ਸਿੰਘ ਦੇ ਗਡੇ ਦਾ ਇਕ ਬਾਂਸ ਕੋਈ ਲਾਹਕੇ ਲੈਗਿਆ। ਨਿਧਾਨ ਸਿੰਘ ਕਿਆਂ ਨੇ ਬਹਾਦਰ

ਸਿੰਘ ਦੇ ਪੁਤਰ ਦਾ ਨਾਂ ਲਿਆ ਤੇ ਜ਼ਨਾਨੀਆਂ ਨੇ ਆਖਿਆ:-- "ਅਸੀਂ ਰਾਤ ਮੁੰਡੇ ਨੂੰ ਗਡੇ ਵਲ ਜਾਂਦਿਆਂ ਵੇਖਿਆ ਸੀ ਤੇ ਅਜ ਸਵੇਰੇ ਉਹ ਬਾਂਸ ਲੈਕੇ ਸ਼ਹਿਰ ਨੂੰ ਗਿਆ ਹੈ।"

ਇਸ ਬਾਂਸ ਦਾ ਮੁਕਦਮਾ ਭੀ ਅਦਾਲਤ ਵਿਚ ਗਿਆ। ਘਰਾਂ ਵਿਚ ਹਰ ਰੋਜ਼ ਨਵਾਂ ਝਗੜਾ ਛਿੜਦਾ ਸੀ। ਵਡਿਆਂ ਦੀ ਰੀਸ ਪਰੀਸੀ ਛੋਟੇ ਛੋਟੇ ਮੁੰਡੇ ਵੀ ਇਕ ਦੂਜੇ ਨੂੰ ਗਲ੍ਹਾਂ ਕਢਦੇ ਸਨ, ਤੇ ਜ਼ਨਾਨੀਆਂ ਜਦ ਨਦੀ ਕਿਨਾਰੇ ਕਪੜੇ ਧੋਣ ਜਾਂਦੀਆਂ ਸਨ ਤਾਂ ਉਨ੍ਹਾਂ ਦੀਆਂ ਬਾਹਵਾਂ ਨਾਲੋਂ ਜ਼ਿਆਦਾ ਤੇਜ਼ ਜ਼ਬਾਨਾਂ ਚਲਦੀਆਂ ਸਨ ਤੇ ਦੁਰ ਬਚਨ ਬੋਲਣ ਵਿਚ ਇਕ ਦੂਜੀ ਨੂੰ ਮਾਤ ਕਰਦੀਆਂ ਸਨ। ਪਹਿਲਾਂ ਤਾਂ ਇਹ ਦੋਵੇਂ ਜਟ ਇਕ ਦੂਜੇ ਦੀ ਨਿੰਦਿਆ ਹੀ ਕਰਦੇ ਰਹੇ। ਫਿਰ ਚੋਰੀ ਵੀ ਸ਼ੁਰੂ ਕਰ ਦਿਤੀ ਤੇ ਬਚੇ ਭੀ ਪਰਾਏ ਘਰੋਂ ਚੀਜ਼ਾਂ ਚੁਕ ਲਿਆਇਆ ਕਰਨ। ਬਹਾਦਰ ਸਿੰਘ ਤੇ ਨਿਧਾਨ ਸਿੰਘ ਦੇ ਮੁਕਦਮੇ ਕਦੀ ਪਿੰਡ ਦੀ ਪੰਚਾਇਤ ਵਿਚ, ਕਦੀ ਥਾਣੇ ਵਿਚ, ਕਦੀ ਤਹਿਸੀਲਦਾਰ ਪਾਸ ਤੇ ਕਿਸੇ ਵੇਲੇ ਜ਼ਿਲੇ ਦੀ ਕਚਹਿਰੀ ਵਿਚ ਚਲਦੇ ਰਹਿੰਦੇ ਸਨ। ਕਦੀ ਨਿਧਾਨ ਸਿੰਘ ਨੂੰ ਜੁਰਮਾਨਾ ਹੋ ਜਾਏ, ਕਦੀ ਬਹਾਦਰ ਸਿੰਘ ਨੂੰ ਦੋ ਚਾਰ ਦਿਨ ਦੀ ਕੈਦ ਹੋ ਜਾਵੇ। ਜਦ ਦੋ ਕੁਤੇ ਲੜਦੇ ਹਨ ਤਦ ਇਕ ਨੂੰ ਸੋਟੀ ਵਜੇ ਤਾਂ ਉਹ ਸਮਝਦਾ ਹੈ ਜੋ ਦੂਜੇ ਕੁਤੇ ਨੇ ਸੋਟੀ ਮਾਰੀ ਹੈ ਤੇ ਵਧੇਰੀਆਂ ਝਈਆਂ ਲੈਂਦਾ ਹੈ। ਇਹੋ ਹਾਲ ਨਿਧਾਨ ਸਿੰਘ ਤੇ ਬਹਾਦਰ ਸਿੰਘ ਦਾ ਸੀ। ਇਕ ਦੂਜੇ ਨੂੰ ਸਜ਼ਾਵਾਂ ਦਿਵਾਂਦਿਆਂ ਦੋਹਾਂ ਦੇ ਦਿਲ ਕਾਲੇ ਸਿਆਹ ਹੋ ਗਏ ਤੇ ਕਰੋਧ ਦੀ ਅਗਨੀ ਵਧੇਰੀ

ਭੜਕਦੀ ਗਈ। ਇਸਤਰ੍ਹਾਂ ਕੁੱਤਿਆਂ ਵਾਂਗ ਲੜਦਿਆਂ ਛੇ ਸਾਲ ਬੀਤ ਗਏ। ਬੁਢਾ ਵਿਚਾਰਾ ਮੰਜੇ ਤੇ ਬੀਮਾਰ ਪਿਆ ਹੋਇਆ ਰਸਾਂਈ ਕਰਾਨ ਦੇ ਬਥੇਰੇ ਤਰਲੇ ਲੈਂਦਾ ਰਿਹਾ, ਪਰ ਉਸਦੀ ਕਿਸੇ ਨੇ ਇਕ ਨਾਂ ਸੁਣੀ। ਸਤਵੇਂ ਸਾਲ ਇਕ ਵਿਆਹ ਤੇ ਜਦ ਮੇਲ ਕਠਾ ਹੋਇਆ ਹੋਇਆ ਸੀ, ਤਾਂ ਬਹਾਦਰ ਸਿੰਘ ਦੀ ਨੂੰਹ ਨੇ ਨਿਧਾਨਸਿੰਘ ਨੂੰ ਚੋਰੀ ਵਿੱਚ ਫੜੇ ਜਾਣਦਾ ਮੇਹਣਾ ਮਾਰਿਆ। ਨਿਧਾਨ ਸਿੰਘ ਨੇ ਘੁਟਕੁ ਪੀਤਾ ਹੋਇਆ ਸੀ ਤੇ ਉਸਨੇ ਮੇਹਣੇ ਮਾਰਨ ਵਾਲੀ ਦੀ ਵੱਖੀ ਵਿਚ ਘਸੁੰਨ ਕਢ ਮਾਰਿਆ। ਇਸਤ੍ਰੀ ਗਰਭ ਵਤੀ ਸੀ, ਉਹ ਹਫਤਾ ਭਰ ਬੀਮਾਰ ਪਈ ਰਹੀ। ਬਹਾਦਰ ਸਿੰਘ ਬੜਾ ਖੁਸ਼ ਹੋਇਆ ਤੇ ਸਿਧਾ ਥਾਣੇ ਪਹੁੰਚਿਆ! ਉਸ ਦਾ ਖਿਆਲ ਸੀ ਕਿ ਸਤ ਸਾਲ ਕੈਦ ਕਰ ਦਿਆਂਗਾ, ਪਰ ਡਾਕਟਰੀ ਮੁਆਇਨੇ ਦੇ ਹੁੰਦਿਆਂ ਤਕ ਇਸਤ੍ਰੀ ਨੂੰ ਆਰਾਮ ਆ ਗਿਆ ਤੇ ਪੁਲੀਸ ਨੇ ਦਾਵਾ ਦਫਤਰ ਦਾਖਲ ਕਰ ਦਿਤਾ। ਬਹਾਦਰ ਸਿੰਘ ਜ਼ਿਲੇ ਵਿਚ ਪਹੁੰਚਿਆ ਤੇ ਇਕ ਮੁਨਸ਼ੀ ਨੂੰ ਦੋ ਬੋਤਲਾਂ ਸ਼ਰਾਬ ਦੀਆਂ ਦੇਕੇ ਜ਼ਿਲੇ ਦੀ ਕਚੈਹਰੀ ਵਿਚੋਂ ਨਿਧਾਨ ਸਿੰਘ ਨੂੰ ੨੦ ਬੈਂਤ ਲਗਾਵਣ ਦਾ ਓਸਨੇ ਹੁਕਮ ਕਰਵਾਲਿਆ ਕਚੈਹਰੀ ਦੇ ਕਮਰੇ ਵਿਚੋਂ ਨਿਕਲਕੇ ਬਹਾਦਰ ਸਿੰਘ ਨੇ ਜਦ ਨਿਧਾਨ ਸਿੰਘ ਦਾ ਮੂੰਹ ਵੇਖਿਆ ਤਾਂ ਉਹ ਡਰ ਗਿਆ। ਨਿਧਾਨ ਸਿੰਘ ਮੂੰਹ ਵਿਚ ਹੌਲੇ ਹੌਲੇ ਆਖ ਰਿਹਾ ਸੀ:-

"ਇਸ ਨੇ ਮੈਨੂੰ ਬੈਂਤ ਲਗਵਾਨੇ ਹਨ, ਹੱਛਾ ! ਇਸ ਨੇ ਮੇਰੀ ਪਿਠ ਲਾਲ ਕਰਵਾਈ, ਤਾਂ ਮੈਂ ਇਸਦੀ ਕੋਈ ਹੋਰ ਚੀਜ ਲਾਲ ਕਰ ਦੇਵਾਂਗਾ।" ਇਹ ਗਲ ਸੁਣਕੇ ਬਹਾਦਰ

ਸੰਘ ਫੇਰ ਕਚਹਿਰੀ ਦੇ ਅੰਦਰ ਦੌੜਿਆ ਗਿਆ ਤੇ ਆਖਣ ਲਗਾ: "ਹਜ਼ੂਰ! ਇਸ ਦੀ ਜ਼ਮਾਨਤ ਲੈ ਲੌ, ਇਹ ਮੇਰੇ ਘਰ ਨੂੰ ਸਾੜਨ ਦੀਆਂ ਧਮਕੀਆਂ ਦੇ ਰਿਹਾ ਹੈ।"

ਹਾਕਮ ਭਲਾ ਮਾਣਸ ਸੀ, ਉਸ ਨੇ ਦੋਹਾਂ ਨੂੰ ਬਥੇਰਾ ਸਮਝਾਇਆ। ਨਿਧਾਨ ਸਿੰਘ ਨੂੰ ਆਖਿਆ: "ਤੂੰ ਇਕ ਗਰਭ ਵਤੀ ਇਸਤ੍ਰੀ ਨੂੰ ਘਸੁੰਨ ਮਾਰਨ ਦੀ ਬੜੀ ਮੂਰਖਤਾ ਕੀਤੀ ਹੈ"। ਤੇ ਬਹਾਦਰ ਸਿੰਘ ਨੂੰ ਆਖਿਆ: "ਚੰਗਾ ਹੈ ਤੂੰ ਹਣ ਭੀ ਇਸ ਦੇ ਨਾਲ ਰਾਜ਼ੀਨਾਮਾਂ ਕਰ ਲੈ।" ਵੱਢੀ ਖਾਣ ਵਾਲੇ ਬਾਬੂ ਨੇ ਕੋਲੋਂ ਆਖਿਆ: "ਹਜ਼ੂਰ ਇਸ ਦਫਾ ਵਿਚ ਰਾਜ਼ੀਨਾਮਾ ਨਹੀਂ ਹੋ ਸਕਦਾ।" ਹਾਕਮ ਨੇ ਇਸ ਨੂੰ ਡਾਂਟਿਆ ਤੇ ਨਿਧਾਨ ਸਿੰਘ ਨੂੰ ਫਿਰ ਸਮਝਾਇਆ। ਨਿਧਾਨ ਸਿੰਘ ਦਾ ਮੂੰਹ ਗੁਸੇ ਨਾਲ ਲਾਲ ਹੋਇਆ ਹੋਇਆ ਸੀ। ਉਸ ਨੇ ਆਖਿਆ: "ਸਰਕਾਰ ਨਿਆਂ ਨਹੀਂ ਕਰਦੀ। ਇਸ ਝੂਠੇ ਬਹਾਦਰ ਸਿੰਘ ਦੇ ਆਖੇ ਲਗਕੇ ਜੋ ਸਜ਼ਾ ਮਿਲਦੀ ਹੈ, ਉਹ ਹਮੇਸ਼ਾ ਮੈਨੂੰ ਮਿਲਦੀ ਹੈ। ਮੇਰੀ ਉਮਰ ਹੁਣ ਪੰਜਾਹ ਸਾਲ ਦੀ ਹੈ, ਜੇ ਇਸ ਚਿੱਟੀ ਦਾਹੜੀ ਨਾਲ ਮੈਂ ਬੈਂਤ ਖਾਣੇ ਹਨ ਤਾਂ ਚੰਗਾ, ਪਰ ਮੈਂ ਭੀ ਇਕ ਵੇਰਾਂ ਵਿਖਾ ਛਡਾਂਗਾ ਜੋ ਨਿਧਾਨ ਸਿੰਘ ਕਿਸੇ ਮਰਦ ਦਾ ਪੁਤਰ ਹੈ।"

ਕਚਹਿਰੀਓਂ ਬਾਹਰ ਨਿਕਲਕੇ ਦੋਵੇਂ ਪਿੰਡ ਨੂੰ ਵਾਪਸ ਆ ਗਏ। ਬੁਢੇ ਬਾਪੂ ਦੇ ਪੁਛਣ ਤੇ ਜਦ ਬਹਾਦਰ ਸਿੰਘ ਨੇ ਦਸਿਆ ਜੋ ਨਿਧਾਨ ਸਿੰਘ ਨੂੰ ਬੈਂਤ ਪੈਣੇ ਹਨ, ਤਾਂ ਬੁਢਾ ਬਹੁਤ ਵਿਆਕੁਲ ਹੋਇਆ ਤੇ ਉਸ ਨੇ ਫਿਰ ਸਮਝਾਇਆ:— "ਪੁਤਰ ਲੜਾਈ ਵਿੱਚ ਲਭਦਾ ਕੁਝ ਨਹੀਂ, ਨੁਕਸਾਨ ਹੀ

ਨੁਕਸਾਨ ਹੈ । ਵੇਖ ਇਹਨਾਂ ਸੱਤਾਂ ਸਾਲਾਂ ਵਿੱਚ ਕਿੱਤਨਾਂ ਨੁਕਸਾਨ ਹੋਇਆ ਹੈ। ਫਸਲ ਸਾਰੇ ਖਰਾਬ ਹੋ ਗਏ ਹਨ। ਐਤਕੀ ਤੇਰਾ ਕਮਾਦ ਇਸੇ ਲਈ ਖਰਾਬ ਹੋਇਆ ਹੈ ਜੋ ਤੂੰ ਵੇਲੇ ਸਿਰ ਨਹੀਂ ਬੀਜਿਆ ਸੀ। ਅਗੇ ਅਸੀਂ ਰਜਕੇ ਆਪ ਖਾਂਦੇ ਸਾਂ ਹੋਰਨਾਂ ਨੂੰ ਖੁਆਂਦੇ ਸਾਂ। ਪਸੂ ਡੰਗਰ ਵੱਧਦਾ ਜਾਂਦਾ ਸੀ। ਰੁਪਏ ਦੀ ਜਦ ਲੋੜ ਹੁੰਦੀ ਸੀ ਘਰੋਂ ਨਿਕਲ ਪੈਂਦਾ ਸੀ। ਹੁਣ ਸਾਡੀ ਕਮਾਈ ਰੁਪਏ ਵਿਚੋਂ ਬਾਰਾਂ ਆਨੇ ਸਾਹੂਕਾਰ ਦੇ ਘਰ ਜਾਂਦੀ ਹੈ। ਪੁਲੀਸ ਵਾਲਿਆਂ ਦੇ ਨਿਤ ਦਿਆਂ ਫੇਰਿਆਂ ਨੇ ਸਾਡੇ ਘਰ ਕੁਝ ਨਹੀਂ ਰਹਿਣ ਦਿਤਾ। ਹੁਣ ਅਸੀਂ ਆਪ ਰੱਜਕੇ ਨਹੀਂ ਖਾਂਦੇ ਪਰ ਸਾਡੀ ਕਮਾਈ ਵਿਚੋਂ ਪਰਾਏ ਮੌਜਾਂ ਮਾਣਦੇ ਹਨ।"

ਇਹ ਗੱਲਾਂ ਸੁਣਕੇ ਬਹਾਦਰ ਸਿੰਘ ਨੇ ਇਕ ਠੰਡਾ ਸਾਹ ਲਿਆ। ਬੁਢੇ ਨੇ ਸਮਝਿਆ ਜੋ ਸੱਤਾਂ ਸਾਲਾਂ ਪਿਛੋਂ ਅੱਜ ਮੇਰੀ ਗੱਲ ਉਹਨੂੰ ਕੁਝ ਅਸਰ ਕਰਨ ਲਗੀ ਹੈ। ਪਿਛਲੀ ਗਲ ਕਰ-ਦਿਆਂ ਕਰਦਿਆਂ ਥਕ ਗਿਆ ਸੀ। ਦਮੇ ਦੀ ਬੀਮਾਰੀ ਦੇ ਕਾਰਨ ਸਾਹ ਚੜ੍ਹ ਗਿਆ ਸੀ। ਥੋੜੀ ਦੇਰ ਠਹਿਰਕੇ ਬੁਢਾ ਫਿਰ ਬੋਲਿਆ:—"ਪੁਤਰ, ਤੂੰ ਕ੍ਰੋਧ ਦੇ ਪਿਛੇ ਲਗਕੇ ਆਪਣਾ ਸਾਰਾ ਕੁਝ ਬਰਬਾਦ ਕਰ ਦਿਤਾ ਹੈ। ਤੂੰ ਘਰ ਦਾ ਸਰਦਾਰ ਸੀ। ਤੈਨੂੰ ਚਾਹੀਦਾ ਸੀ, ਤੂੰ ਆਪ ਧੀਰਜ ਵਾਲਾ ਹੁੰਦਾ, ਵਡੇ ਜਿਗਰੇ ਨਾਲ ਝਗੜੇ ਨਜਿਠਦਾ। ਪਰ ਤੈਨੂੰ ਵੇਖਕੇ ਘਰ ਵਿਚ ਸਾਰਿਆਂ ਨੇ ਲੜਾਈ ਪਿਛੇ ਲਕ ਬੰਨ੍ਹ ਲਿਆ ਹੈ। ਪਰਸੋਂ ਮੈਂ ਤੇਰੇ ਪੋਤਰੇ ਨੂੰ ਸੁਣਾਂਦਾ ਸਾਂ। ਉਹ ਅਜੇ ਮਸਾਂ ਛਿਹੁ ਵਰ੍ਹਿਆਂ ਦਾ । ਪਰ ਨਿਧਾਨ ਸਿੰਘ ਕਿਆਂ ਨੂੰ ਗੰਦੀਆਂ ਗਾਲ੍ਹਾਂ ਪਿਆ

ਕਢਦਾ ਸੀ ਤੇ ਉਸਦੀ ਮਾਂ ਸੁਣ ਸੁਣ ਕੇ ਹਸਦੀ ਸੀ। ਅਸੀਂ ਤਾਂ ਇਨ੍ਹਾਂ ਸੱਤਾਂ ਸਾਲਾਂ ਵਿਚ ਗੁਰੂ ਪੀਰ ਨੂੰ ਭੀ ਪਾਰਖਤੀ ਦੇ ਦਿਤੀ ਹੈ। ਅਗੇ ਤੂੰ ਪਾਠ ਕਰਦਾ ਹੁੰਦਾ ਸੀ, ਸਾਰਾ ਟਬਰ ਬਹਿਕੇ ਸੁਣਦਾ ਸੀ। ਅਸੀਂ ਗੁਰਪੁਰਬ ਮਨਾਂਦੇ ਸਾਂ। ਨੇੜੇ ਤੇੜੇ ਦੇ ਦੀਵਾਨਾਂ ਵਿਚ ਜਾਕੇ ਸੇਵਾ ਕਰਦੇ ਸਾਂ। ਸਾਰੇ ਇਲਾਕੇ ਵਿਚ ਤੇਰੀ ਨੇਕੀ ਸੀ। ਹੁਣ ਤੈਨੂੰ ਥਾਣੇਦਾਰ ਦੀਆਂ ਝਿੜਕਾਂ ਸੁਣਨ ਤੋਂ ਹੀ ਵੇਹਲ ਨਹੀ ਲਗਦੀ। ਇਸ ਜ਼ਿਦ ਨੇ ਜਿਥੇ ਤੇਰਾ ਮਾਇਆ ਦਾ ਬਹੁਤ ਨੁਕਸਾਨ ਕੀਤਾ ਹੈ, ਉਥੇ ਧਰਮ ਦਾ ਨਿੱਤ ਨੇਮ ਭੀ ਤੈਥੋਂ ਗਵਾਚ ਗਿਆ ਹੈ। ਤੈਨੂੰ ਦਿਨ ਰਾਤ ਝਗੜਿਆਂ ਦੇ ਹੀ ਸੁਪਨੇ ਆਉਂਦੇ ਹਨ। ਮੈਂ ਹੁਣ ਮਰਨ ਕਿਨਾਰੇ ਹਾਂ। ਸਰਪਰ ਇਹ ਸਮਾਂ ਤੇਰੇ ਉਪਰ ਇਕ ਦਿਨ ਆਵਣਾ ਹੈ। ਉਸ ਵੇਲੇ ਪਛਤਾਣ ਨਾਲੋਂ ਹੁਣ ਪਛਤੌਣਾ ਚੰਗਾ ਹੈ। ਮੇਰਾ ਤਾਂ ਜੀ ਕਰਦਾ ਹੈ ਤੂੰ ਨਿਧਾਨ ਸਿੰਘ ਦੇ ਔਗੁਣ ਭੁਲ ਜਾਹ। ਆਪਣੇ ਔਗੁਣ ਚੇਤੇ ਕਰ। ਹੁਣੇ ਉਸ ਦੇ ਘਰ ਜਾਕੇ ਆਪਣੀਆਂ ਵਧੀਕੀਆਂ ਦੀ ਖਿਮਾਂ ਮੰਗ। ਕੱਲ੍ਹ ਗੁਰੂ ਕਲਗੀਆਂ ਵਾਲੇ ਸ਼ਹਿਨਸ਼ਾਹਾ ਦਾ ਗੁਰਪੁਰਬ ਹੈ। ਦੋਵੇਂ ਟਬਰ ਇਕੱਠਾ ਕੜਾਹ ਪ੍ਰਸ਼ਾਦ ਕਰਾਵੋ ਤੇ ਬਾਜਾਂ ਵਾਲੇ ਦੇ ਚਰਨ ਸੇਵਕ ਹੋਕੇ ਇਕ ਦੂਜੇ ਨਾਲ ਪਿਆਰ ਕਰੋ।"

ਅੱਜ ਬਹਾਦਰ ਸਿੰਘ ਦੇ ਚਿਤ ਪੁਰ ਇਨ੍ਹਾਂ ਗੱਲਾਂ ਨੇ ਕੁਝ ਅਸਰ ਕੀਤਾ। ਉਸ ਨੇ ਆਪਣੀਆਂ ਵਧੀਕੀਆਂ ਯਾਦ ਕੀਤੀਆਂ ਤੇ ਕਈ ਅਯੋਗ ਗਲਾਂ ਚੇਤੇ ਆਈਆਂ ਤਾਂ ਚਿਤ ਵਿਚ ਪਛਤਾਇਆ। ਇਸ ਪਛਤਾਵੇ ਨਾਲ ਉਸਦਾ ਹਿਰਦਾ ਕੁਝ

ਹੌਲਾ ਹੋ ਗਿਆ॥ ਕ੍ਰੋਧ ਦੀ ਪ੍ਰਚੰਡ ਅਗਨੀ ਅਗੇ ਮਨ ਨੂੰ ਸਾੜ ਰਹੀ ਸੀ ਉਹ ਹੁਣ ਕੁਝ ਧੀਮੀ ਪਈ ਤੇ ਇਸਦੇ ਜੀ ਵਿਚ ਆਇਆ: "ਮੈਂ ਆਪਣੇ ਗਵਾਂਢੀ ਨੂੰ ਬੈਂਤ ਪਵਾਕੇ ਕੀ ਲੈਣਾ ਹੈ, ਜੇ ਸਾਡਾ ਝਗੜਾ ਮਿਟ ਜਾਵੇ ਤਾਂ ਚੰਗੀ ਗੱਲ। ਹੈ"

ਬਹਾਦਰ ਸਿੰਘ ਅਜੇ ਇਹੋ ਸੋਚਦਾ ਸੀ ਕਿ ਉਸ ਦੀ ਵਹੁਟੀ ਤੇ ਨੂੰਹ ਤੇ ਹੋਰ ਦੋ ਚਾਰ ਜ਼ਨਾਨੀਆਂ ਅੰਦਰ ਆ ਗਈਆਂ ਤੇ ਉਨ੍ਹਾਂ ਨੇ ਦਸਿਆ ਜੋ ਨਿਧਾਨ ਸਿੰਘ ਦੇ ਘਰ ਵਾਲੀਆਂ ਕਹਿੰਦੀਆਂ ਹਨ, ਸਾਨੂੰ ਇਸ ਨੇ ਬੈਂਤ ਪਵਾਏ ਹਨ, ਅਸਾਂ ਇਕ ਅਰਜ਼ੀ ਅੱਜੋ ਲਾਟ ਸਾਹਿਬ ਨੂੰ ਭੇਜਦੇ ਹਾਂ, ਜਿਸ ਵਿਚ ਬਹਾਦਰ ਸਿੰਘ ਦੇ ਕੀਤੇ ਹੋਇ ਸਾਰੇ ਜ਼ੁਲਮ ਲਿਖਕੇ ਅਸੀਂ ਸਰਕਾਰ ਪਾਸੋਂ ਨਿਆਂ ਮੰਗਣਾਂ ਹੈ ਤੇ ਬਹਾਦਰ ਸਿੰਘ ਨੂੰ ਜ਼ਰੂਰ ਕਾਲੇ ਪਾਣੀ **ਭਿਜਵਾਣਾ** ਹੈ। ਥਾਣੇਦਾਰ ਨੂੰ ਵੱਢੀ ਦੇਕੇ ਕੱਲ ਅਸੀਂ ਬਹਾਦਰ ਸਿੰਘ ਨੂੰ ਜੁਤੀਆਂ ਮਰਵਾਣੀਆਂ ਹਨ। ਇਤ ਆਦਿਕ।

ਇਹ ਗੱਲਾਂ ਸੁਣਕੇ ਬਹਾਦਰ ਸਿਘ ਦੇ ਦਿਲ ਵਿਚ ਫਿਰ ਮੈਲ ਆ ਗਈ। ਸਤ ਸਾਲਾਂ ਦੀ ਕਾਲਖ ਇਕ ਦਿਨ ਵਿਚ ਕਿਵੇਂ ਧੋਤੀ ਜਾ ਸਕਦੀ ਹੈ। ਉਸ ਦਾ ਹੌਲਾ ਅੰਤਾਕਰਨ ਭੀ ਫਿਰ ਭਾਰਾ ਹੋ ਗਿਆ। ਮਥੇ ਤ ਵੱਟ ਪੈ ਗਏ ਤੇ ਉਹ ਬਾਹਰ ਚਲਿਆ ਗਿਆ।

ਆਪਣੇ ਘਰੋਂ ਬਾਹਰ ਨਿਕਲ ਕੇ ਉਸਨੂੰ ਸਾਮ੍ਹਣੇ ਨਿਧਾਨ ਸਿੰਘ ਦਾ ਘਰ ਦਿਸਿਆ, ਤੇ ਕਚਹਿਰੀ ਵਾਲੀ ਨਿਧਾਨ ਸਿੰਘ ਦੀ ਭਿਆਨਕ ਸ਼ਕਲ ਚੇਤੇ ਆ ਗਈ। ਆਪਣੇ ਚਿਤ ਵਿਚ ਉਸ ਨੇ ਫੈਸਲਾ ਕੀਤਾ ਕਿ ਮੈਂ

ਨਿਧਾਨ ਸਿੰਘ ਤੇ ਉਸ ਦੇ ਖ਼ਾਨਦਾਨ ਨੂੰ ਬਰਬਾਦ ਕਰਕੇ ਛਡਾਂਗਾ।

ਇਸੇ ਦਿਨ ਸ਼ਾਮ ਨੂੰ ਬਹਾਦਰ ਸਿੰਘ ਆਪਣੇ ਘਰੋਂ ਬਾਹਰ ਨਿਕਲ ਕੇ ਘੋੜੀਆਂ ਦੀ ਖ਼ਬਰ ਲੈਣ ਵਾਸਤੇ ਅਸਤਬਲ ਨੂੰ ਜਾਣ ਲਗਾ। ਅਜੇ ਆਪਣੀ ਡੇਉੜੀ ਵਿਚ ਖੜਾ ਸੀ ਕਿ ਉਹਨੂੰ ਖਿਆਲ ਆਇਆ:- "ਨਿਧਾਨ ਸਿੰਘ ਨੇ ਆਖਿਆ ਸੀ ਤੁਸੀਂ ਮੇਰੀ ਪਿਠ ਲਾਲ ਕਰਨੀ ਹੈ, ਮੈਂ ਤੁਹਾਡੀ ਕੋਈ ਹੋਰ ਚੀਜ਼ ਬਹੁਤੀ ਲਾਲ ਕਰ ਦਿਆਂਗਾ। ਕੀ ਪਤਾ ਉਹ ਹੁਣੇ ਹੀ ਅਗ ਲਾਣ ਦੇ ਆਹਰ ਵਿਚ ਨਾਂ ਫਿਰਦਾ ਹੋਵੇ। ਜੇ ਮੈਂ ਉਸ ਨੂੰ ਐਸ ਵੇਲੇ ਫੜਾ ਦਿਆਂ ਤਾਂ ਅੱਗ ਲਾਣ ਦੇ ਜੁਰਮ ਵਿਚ ਘਟੋ ਘਟ ਦਸ ਸਾਲ ਕੈਦ ਹੋਵੇ।" ਇਹ ਸੋਚਕੇ ਉਹ ਡਿਉਢੀਓਂ ਬਾਹਰ ਨਿਕਲਿਆ ਤੇ ਵੇਖਿਓਸੂ ਕਿ ਵਾੜੇ ਦੇ ਪਾਸ ਕੋਈ ਆਦਮੀ ਫਿਰਦਾ ਹੈ। ਹਨੇਰਾ ਹੋ ਜਾਣ ਕਰਕੇ ਇਹ ਨਾਂ ਪਛਾਣ ਸਕਿਆ ਜੋ ਆਦਮੀ ਕੌਣ ਹੈ, ਤੇ ਉਹ ਆਦਮੀ ਵੀ ਬਹਾਦਰ ਸਿੰਘ ਨੂੰ ਵੇਖਕੇ ਪਰਲੇ ਪਾਸੇ ਤੁਰ ਗਿਆ। ਜਦ ਬਹਾਦਰ ਸਿੰਘ ਉਸ ਥਾਂ ਤੇ ਪਹੁੰਚਿਆ, ਉਥੇ ਆਦਮੀ ਕੋਈ ਨਹੀਂ ਸੀ। ਠੰਡੀ ਪੌਣ ਚਲਦੀ ਸੀ ਤੇ ਉਸ ਨਾਲ ਦਰੱਖ਼ਤਾਂ ਦੇ ਸੁਕੇ ਪਤਰ ਉਡ਼ ਰਹੇ ਸਨ। ਰਤਾਕੁ ਉਥੇ ਖੜਾ ਰਹਿਣ ਪਿਛੋਂ ਉਹਦੇ ਜੀ ਵਿਚ ਆਇਆ:-"ਕੀ ਪਤਾ ਉਹ ਆਦਮੀ ਨਿਧਾਨ ਸਿੰਘ ਹੋਵੇ, ਮੈਂ ਜਾਕੇ ਵੇਖਾਂ ਤਾਂ ਸਹੀ।" ਇਹ ਸਚਕੇ ਜਦ ਉਹ

ਆਪਣੇ ਘਰ ਦੇ ਪਰਲੇ ਪਾਸੇ ਗਿਆ, ਤਾਂ ਉਸ ਨੇ ਦੂਰੋਂ ਵੇਖਿਆ ਕਿ ਪਸ਼ੂਆਂ ਵਾਲੇ ਛਪਰ ਦੇ ਪਾਸ ਕੋਈ ਆਦਮੀ ਸੁਕੇ ਘਾਹ ਦੇ ਪੂਲੇ ਨੂੰ ਅਗ ਲਾ ਰਿਹਾ ਹੈ। ਬਹਾਦਰ ਸਿੰਘ ਤੇਜ਼ੀ ਨਾਲ ਉਸ ਪਾਸੇ ਤੁਰਿਆ ਆਪਣੇ ਜੀ ਵਿਚ ਆਖਦਾ ਸੀ: "ਲੌ ਹੁਣ ਨਿਧਾਨ ਸਿੰਘ ਕਾਲੇ ਪਾਣੀ ਪਹੁੰਚਿਆ ਕਿ ਪਹੁੰਚਿਆ।" ਇਸ ਦੇ ਉਥੇ ਪਹੁੰਚਦਿਆਂ ਭਾਂਬੜ ਭੜਕ ਉਠਿਆ ਤੇ ਸੁਕੇ ਘਾਹ ਵਿਚੋਂ ਅੱਗ ਦੀ ਲੰਬ ਨਿਕਲ ਪਈ ਤੇ ਅੱਗ ਕੱਖਾਂ ਦੇ ਛਪਰ ਦੇ ਨੇੜੇ ਪਹੁੰਚ ਗਈ। ਇਸ ਦੇ ਚਾਨਣ ਵਿਚ ਨਿਧਾਨ ਸਿੰਘ ਖੜਾ ਹੋਇਆ ਸਾਫ ਦਿਸਦਾ ਸੀ। ਬਹਾਦਰ ਸਿੰਘ ਹੋਰ ਤੇਜ਼ ਹੋਕੇ ਫੜਨ ਲਈ ਦੌੜਿਆ, ਪਰ ਨਿਧਾਨ ਸਿੰਘ ਨੇ ਕਿਤੇ ਕਦਮਾਂ ਦੀ ਅਵਾਜ਼ ਸੁਣ ਲਈ ਤੇ ਉਹ ਭੀ ਛਤੀ ਨਾਲ ਹਰਨ ਹੋ ਗਿਆ।

ਬਹਾਦਰ ਸਿੰਘ ਨੇ ਅਵਾਜ਼ ਦਿਤੀ: "ਹੁਣ ਬਚਕੇ ਕਿਥੇ ਜਾਇਗਾ?" ਤੇ ਤੀਰ ਵਾਂਗ ਉਸ ਦੇ ਪਿਛੇ ਦੌੜਿਆ ਥੋੜੀ ਦੂਰ ਜਾਕੇ ਬਹਾਦਰ ਸਿੰਘ ਨੇ ਨਿਧਾਨ ਸਿੰਘ ਦੀ ਪਗੜੀ ਨੂੰ ਹਥ ਪਾਇਆ ਨਿਧਾਨ ਸਿੰਘ ਤਾਂ ਸਜੇ ਪਾਸੇ ਦਾਉ ਮਾਰਕੇ ਨਿਕਲ ਗਿਆ, ਪਰ ਉਹਦੀ ਪੱਗ ਬਹਾਦਰ ਸਿੰਘ ਦੇ ਹੱਥ ਵਿਚ ਹੀ ਰਹੀ। ਬਹਾਦਰ ਸਿੰਘ ਆਪਣੇ ਆਪ ਨੂੰ ਨਾਂ ਸੰਭਾਲ ਸਕਿਆ ਤੇ ਉਸਦੇ ਪੈਰ ਤਿਲਕ ਗਏ। ਪਰ ਉਸ ਨੇ ਹਾਲ ਦੁਹਾਈ ਪਾਈ: "ਚੋਰ, ਚੋਰ, ਫੜ ਲੌ! ਫੜ ਲੌ!" ਨਿਧਾਨ ਸਿੰਘ ਆਪਣੇ ਘਰ ਵਲ ਦੌੜ ਗਿਆ, ਤੇ ਬਹਾਦਰ ਸਿੰਘ ਵੀ ਜਦ ਉਠਕੇ ਫਿਰ ਪਿਛੇ ਦੌੜਿਆ,

ਤਾਂ ਨਿਨਧਾਨ ਸਿੰਘ ਨੇ ਉਸਦੇ ਸਿਰ ਵਿਚ ਡਾਂਗ ਮਾਰਕੇ ਉਹਨੂੰ ਲੰਮਾ ਪਾ ਦਿਤਾ।

ਬਹਾਦਰ ਸਿੰਘ ਦੇ ਸਿਰ ਵਿਚ ਸਟ ਵੱਜੀ, ਉਸ ਦੀਆਂ ਅੱਖਾਂ ਅਗੇ ਤਾਰੇ ਆਗਏ ਫਿਰ ਅਖਾਂ ਅਗੇ ਹਨੇਰਾ ਹੋ ਗਿਆ ਤੇ ਉਹ ਡਿਗ ਪਿਆ। ਕੁਝ ਚਿਰ ਪਿਛੋਂ ਜਦ ਉਸਨੂੰ ਹੋਸ਼ ਆਈ ਤਾਂ ਕੀ ਵੇਖਦਾ ਹੈ ਕਿ ਦਿਨ ਵਰਗਾ ਚਾਨਣਾਂ ਹੋਇਆਂ ੨ ਹੈ। ਪਸੂਆਂ ਵਾਲਾ ਕੋਠਾ, ਅਸਤੱਬਲ, ਭੋਹ ਦੀ ਧੜ ਤੇ ਕਣਕ ਦੇ ਕੋਠੇ ਨੂੰ ਵੀ ਅਗ ਲਗੀ ਹੋਈ ਹੈ, ਤੇ ਹੁਣ ਘਰ ਨੂੰ ਭੀ ਚੰਡੀ ਆਪਣੀ ਭੇਟ ਲੈਣਾ ਚਹੁੰਦੀ ਹੈ।

ਬਹਾਦਰ ਸਿੰਘ ਦੀ ਚੀਕ ਨਿਕਲ ਗਈ, ਉਸਨੇ ਸਬਰਾ ਤੇ ਹਥ ਮਾਰਕੇ ਆਖਿਆ: "ਯਾਰੋ ਇਹ ਕੀ ਹੋਗਿਆ, ਜੇ ਮੈਂ ਉਸ ਵੇਲੇ ਸੁਕੇ ਘਾਹ ਵਾਲੀ ਅੱਗ ਵਿਸਮਾ ਦੇਂਦਾ ਤਾਂ ਕਿਥੋਂ ਭਾਂਬੜ ਮਚਣਾਂ ਸੀ।" ਮੁੜ ਮੁੜ ਉਹਦੇ ਮੂੰਹ ਵਿਚੋਂ ਇਹ ਹੀ ਨਿਕਲੇ: "ਯਾਰੋ ਆਹ ਕੀ ਹੋਗਿਆ।" ਉਹ ਅਵਾਜ਼ ਮਾਰਨ ਲੱਗਾ,ਪਰ ਸ਼ੋਕ ਨਾਲ ਉਹਦੇਮੂੰਹ ਵਿਚੋਂ ਆਵਾਜ਼ ਭੀ ਨਾਨਿਕਲੇ ਉਹਦੌੜਨਲਗਾ ਤੇ ਲਤਾਂਜਵਾਬ ਦੇਈ ਜਾਣ। ਉਹ ਆਹਿਸਤਾ ੨ ਤੁਰਨ ਲਗਾ,ਪਰਫਿਰ ਲੜਖੜਾਕੇ ਡਿਗ ਪਿਆ। ਜਦ ਥੋੜੇ ਚਿਰ ਪਿਛੋਂ ਕੁਝ ਆਸੰਗ ਆਈ ਤੇ ਘਰ ਵਲ ਤੁਰਿਆ ਤੇ ਵੇਖਿਓਸੂ, ਅੱਗ ਡਿਉਢੀ ਵਿਚ ਫਿਰਦੀ ਸੀ। ਲੋਕ ਬਹੁਤ ਸਾਰੇ ਕੱਠੇ ਹੋਇ ੨ ਸਨ, ਗਵਾਂਢੀ ਆਪਣੇ ਘਰਾਂ ਨੂੰ ਅੱਗਦੇ ਡਰਤੋਂ ਖਾਲੀ ਪਏ ਕਰਦੇ ਸਨ ਤੇ ਆਪਣੇ ਡੰਗਰਾਂ ਪਸੂਆਂ ਨੂੰ ਬਾਹਰ

ਹੱਕੀ ਜਾਂਦੇ ਸਨ । ਬਹਾਦਰ ਸਿੰਘ ਦੇ ਨਾਲ ਹੀ ਨਿਧਾਨ ਸਿੰਘ ਦੇ ਘਰ ਦੀ ਵਾਰੀ ਆ ਗਈ। ਉਥੇ ਭੀ ਅਗਨੀ ਦਾ ਝੰਡਾ ਝੂਲਣ ਲਗਾ । ਉਥੇ ਪੈਰ ਜਮਾਕੇ ਅਗ ਗਲੀ ਦੇ ਦੂਜੇ ਪਾਸੇ ਹੋ ਗਈ ਤੇ ਥੋੜੇ ਚਿਰ ਵਿਚ ਅਧਾ ਪਿੰਡ ਅਗ ਦੇ ਕਾਬੂ ਵਿਚ ਆ ਗਿਆ ।

ਬਹਾਦਰ ਸਿੰਘ ਦੇ ਘਰ ਵਿਚੋਂ ਕੁਝ ਵੀ ਨਾਂ ਬਚਿਆ । ਘਰ ਦੇ ਜੀ ਆਪਣੇ ਉਪਰ ਵਾਲੇ ਕਪੜੇ ਲੈਕੇ ਨਿਕਲ ਆਏ ਤੇ ਬੀਮਾਰ ਬਪੂ ਨੂੰ ਮਸਾਂ ਚੁਕ ਕੇ ਬਾਹਰ ਕਢਿਆ। ਕੁਝ ਬੌਲਦ ਬਾਹਰ ਪੈਲੀਆਂ ਵਿਚ ਸਨ, ਉਹ ਬਚ ਗਏ । ਬਾਕੀ ਸਾਰੇ ਡੰਗਰ, ਪਸੂ ਮੁਰਗੀਆਂ, ਗੱਡੇ ਹਲ ਪੰਜਾਲੀਆਂ, ਦਾਣਾਂ ਫੱਕਾ, ਜ਼ਨਾਨੀਆਂ ਦੇ ਟਰੰਕ ਤੇ ਕਪੜੇ ਲਤੇ ਸਭ ਸੁਆਹ ਹੋ ਗਏ ।

ਨਿਧਾਨ ਸਿੰਘ ਦੇ ਘਰ ਵਿਚੋਂ ਪਸੂ ਬਾਹਰ ਹਕੇ ਗਏ ਤੇ ਇਕ ਦੋ ਕਪੜੇ ਬਚ ਗਏ ।

ਅਗ ਸਾਰੀ ਰਾਤ ਬਲਦੀ ਰਹੀ ਬਹਾਦਰ ਸਿੰਘ ਆਪਣੇ ਸੜਦੇ ਹੋਏ ਘਰ ਦੇ ਸਾਹਮਣੇ ਖੜਾ ਹੋਕੇ ਕਹਿੰਦਾ ਰਿਹਾ: "ਯਾਰੋ ਆਹ ਕੀ ਹੋ ਗਿਆ ? ਜੇ ਮੈਂ ਬਲਦਾ ਹੋਇਅ ਸੁਕਾ ਘਾਹ ਬੁਝਾ ਦੇਂਦਾ ਤਾਂ ਇਉਂ ਨਾਂ ਹੁੰਦਾ।" ਜਦ ਉਸਦੇ ਮਕਾਨ ਦੀ ਛਤ ਡਿਗੀ, ਤਾਂ ਬਹਾਦਰ ਸਿੰਘ ਬਾਵਲਿਆਂ ਵਾਂਗ ਅਗ ਵਿਚ ਦੌੜ ਪਿਆ।ਉਸਦੇ ਪੁਤਰ ਨੇ ਉਹਨੂੰ ਦੌੜ ਕੇ ਫੜ ਲਿਅ ਤੇ ਧਰੂਹ ਕੇ ਬਾਹਰ ਲੈ ਆਂਦਾ । ਪਰ ਇੰਨੇ ਵਿਚ ਉਸਦੇ ਕੁਝ ਕੇਸ, ਦਾਹੜੀ ਤੇ ਕਪੜੇ ਸੜ ਗਏ ਤੇ ਹਥ ਝੁਲਸ ਗਏ, ਪਰ ਹਾਦਰ ਸਿੰਘ ਨੂੰ ਪਤਾ ਨਹੀਂ ਸੀ । ਓਹ ਇਹੋ ਗੱਲ ਅਖਦਾ

ਰਿਹਾ: "ਯਾਰੋ ਆਹ ਕੀ ਹੋ ਗਿਆ !" ਲੋਗ ਕਹਿਣ: "ਏਹ ਸੁਦਾਈ ਹੋ ਗਿਆ ਹੈ।"

ਦੂਜੇ ਦਿਨ ਸਵੇਰੇ ਜ਼ੈਲਦਾਰ ਦਾ ਪੁਤਰ ਬਹਾਦਰ ਸਿੰਘ ਨੂ ਬੁਲਾਣ ਆਇਆ ਕਿ ਤੇਰਾ ਬੁਢਾ ਪਿਉ ਮਰਨ ਲਗਾ ਹੈ। ਜਦ ਇਹ ਮੁੰਡ ਬਹਾਦਰ ਸਿੰਘ ਨੂੰ ਬਾਂਹ ਤੋਂ ਧਰੂਹ ਕੇ ਆਪਣੇ ਘਰ ਲੈ ਗਿਆ, ਤਾਂ ਬਹਾਦਰ ਸਿੰਘ ਨੇ ਦੇਖਿਆ ਕਿ ਬੁਢਾ ਬਹੁਤ ਨਿਰਬੱਲ ਹੋ ਗਿਆ, ਬਸ ਹੁਣ ਨਦੀ ਕਿਨਾਰੇ ਰੁਖੜਾ ਹੈ ਤੇ ਦੋ ਚਾਰ ਸਵਾਸਾਂ ਦੀ ਉਡੀਕ ਵਿਚ ਹੈ। ਬੁਢੇ ਦੀ ਦ੍ਰਿਸ਼ਟੀ ਮੁਕ ਚੁਕੀ ਸੀ, ਤੇ ਸੁਣਨ ਸ਼ਕਤੀ ਵੀ ਹੌਲੇ ੨ ਜਵਾਬ ਦੇ ਰਹੀ ਸੀ। ਬਹਾਦਰ ਸਿੰਘ ਨੇ ਨੇੜੇ ਜਾਕੇ ਉੱਚੀ ਅਵਾਜ਼ ਨਾਲ ਕਿਹਾ, "ਬਾਪੂ ਮੈਂ ਆ ਗਿਆ ਹਾਂ।"

ਬੁਢੇ ਬਾਪੂ ਨੇ ਪਾਸਾ ਬਦਲਣ ਦੀ ਕੋਸ਼ਸ਼ ਕੀਤੀ ਪਰ ਵਿਅਰਥ। ਫਿਰ ਹੌਲੀ ੨ ਪੁਛਿਆ ਕਿ: "ਪੁੱਤਰ ਬਹਾਦਰ ਸਿੰਘਾ ! ਪਿੰਡ ਨੂੰ ਅੱਗ ਕਿਸ ਨੇ ਲਾਈ ਸੀ ?"

ਬਹਾਦਰ ਸਿੰਘ:-- ਬਾਪੂ ਅੱਗ ਓਸਨੇ ਲਾਈ, ਮੈਂ ਓਹਨੂੰ ਅੱਗ ਲਾਂਦਿਆਂ ਫੜਿਆ, ਉਸਨੇ ਸੁਕੇ ਘਾਹ ਨਾਲ ਛੱਪਰ ਦੇ ਨੇੜੇ ਅੱਗ ਲਾਈ। ਜੇ ਮੈਂ ਉਸ ਨੂੰ ਫੜਨ ਦੀ ਥਾਂ ਘਾਹ ਵਾਲੀ ਅੱਗ ਬੁਝਾ ਦੇਂਦਾ ਤਾਂ ਪਿੰਡ ਨਾਂ ਸੜਦਾ।

ਬਾਪੂ:-ਬਹਾਦਰ ਸਿੰਘਾ, ਮੈਂ ਮੌਤ ਦੀ ਝੋਲੀ ਵਿਚ ਹਾਂ, ਕਦੇ ਤੂੰ ਵੀ ਏਸੇ ਤਰ੍ਹਾਂ ਲੇਟਣਾ ਹੈ। ਹੁਣ ਦੱਸ ਕਸੂਰ ਕਿਸਦਾ ਹੈ?

ਬਹਾਦਰ ਸਿੰਘ ਸ਼ਰਮਿੰਦਾ ਹੋਕੇ ਚੁਪ ਕਰ ਰਿਹਾ, ਓਹਦੇ ਮੂੰਹ ਵਿਚੋਂ ਗੱਲ ਨਾਂ ਨਿਕਲੇ।

ਬਾਪੂ:- ਹੁਣ ਗੁਰੂ ਨੂੰ ਹਾਜ਼ਰ ਨਾਜ਼ਰ ਰਖਕੇ

ਦੱਸ, ਕਸੂਰ ਕਿਸਦਾ ਹੈ ?

ਹੁਣ ਬਹਾਦਰ ਸਿੰਘ ਨੂੰ ਹੋਸ਼ ਆਈ ਤੇ ਉਹਦੀਆਂ ਅਖਾਂ ਖੁਲ੍ਹੀਆਂ, ਕਹਿਣ ਲਗਾ "ਕਸੂਰ ਮੇਰਾ ਹੈ ।" ਹੱਥ ਜੋੜਕੇ ਬਾਪੂ ਦੇ ਕੋਲ ਬੈਠ ਗਿਆ: "ਬਾਪੂ ਮੈਨੂੰ ਖਿਮਾਂ ਕਰ, ਮੈਂ ਤੇਰਾ ਤੇ ਰੱਬ ਦਾ ਦੇਣਦਾਰ ਹਾਂ ।"

ਬੁੱਢੇ ਨੇ ਸੱਜੀ ਬਾਂਹ ਹਿਲਾਣ ਦਾ ਯਤਨ ਕੀਤਾ, ਪਰ ਬਾਂਹ ਨਾਂ ਹਿੱਲੀ, ਉਸਦੇ ਮੂੰਹੋਂ ਦੋ ਚਾਰ ਵਾਰੀ ਵਾਹਿਗੁਰੂ, ਵਾਹਿਗੁਰੂ, ਨਿਕਲ ਗਿਆ, ਆਪਣੀਆਂ ਦ੍ਰਿਸ਼ਟ ਹੀਨ ਅੱਖਾਂ ਪੁਤਰ ਵੱਲ ਕਰਕੇ ਕਹਿਣ ਲੱਗਾਃ—

"ਬਹਾਦਰ ਸਿੰਘਾ, ਓਏ ਬਹਾਦਰ ਸਿੰਘਾ ।"

"ਜੀ ਬਾਪੂ"

"ਹੁਣ ਤੂੰ ਕੀ ਕਰਨਾ ਹੈਂ ?"

ਬਹਾਦਰ ਸਿੰਘ ਰੋ ਰਿਹਾ ਸੀ: "ਪਤਾ ਨਹੀਂ, ਬਾਪੂ, ਦੱਸ ਹੁਣ ਕਿਵੇਂ ਗੁਜ਼ਾਰਾ ਕਰੀਏ ?"

ਬੁੱਢੇ ਦੀਆਂ ਹੁਣ ਸਾਰੀਆਂ ਦੁਨਿਆਵੀ ਸ਼ਕਤੀਆਂ ਖਤਮ ਹੋ ਚਲੀਆਂ ਸਨ, ਬੁਝਣ ਵਾਲੀ ਬੱਤੀ ਦੀ ਅਖ਼ੀਰੀ ਜੋਤ ਵਾਂਗ ਉਸਨੇ ਹੌਲੇ ਹੌਲੇ ਕਿਹਾ:—

"ਆਪੇ ਗੁਜ਼ਾਰਾ ਕਰੇਂਗਾ, ਤੂੰ ਰੱਬ ਦਾ ਹੁਕਮ ਮੰਨ, ਗੁਰੂ ਤੇਰੀ ਪੈਜ ਰਖੇਗਾ, ਸੁਣ ਓਇ ਬਹਾਦਰ ਸਿੰਘਾ ! ਅੱਗ ਲਾਣ ਵਾਲੇ ਦਾ ਨਾਮ ਨਾ ਦਸੀਂ । ਤੂੰ ਦੂਜੇ ਦਾ ਪਰਦਾ ਕੱਜ, ਰੱਬ ਤੇਰਾ ਪਰਦਾ ਕਜੇਗਾ । ਵਾਹਿਗੁਰੂ, ਵਾਹਿਗੁਰੂ ਵਾਹ:—।" ਇਉਂ ਕਹਿੰਦਿਆਂ ਬੁੱਢਾ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਿਆ । ਬੂੰਦ ਸਾਗਰ ਵਿਚ ਰਲ ਗਈ ।

ਨਿਧਾਨ ਸਿੰਘ ਉਡੀਕਦਾ ਸੀ ਕਿ ਬਹਾਦਰ ਸਿੰਘ ਨੇ ਮੇਰਾ ਨਾਮ ਅੱਗ ਲਾਣ ਬਾਬਤ ਲੋਕਾਂ ਨੂੰ ਦਸ ਦੇਣਾ ਹੈ, ਪਰ ਇਕ ਦਿਨ ਬੀਤ ਗਿਆ, ਫਿਰ ਦੋ ਬੀਤ ਗਏ । ਬਹਾਦਰ ਸਿੰਘ ਤੇ ਨਿਧਾਨ ਸਿੰਘ ਦੋਹਾਂ ਦੇ ਮਨ ਇਕ ਦੂਜੇ ਦੇ ਨੇੜੇ ਹੋ ਗਏ। ਉਨ੍ਹਾਂ ਨੇ ਲੜਨਾਂ ਬੰਦ ਕਰ ਦਿਤਾ ਤੇ ਜ਼ਨਾਨੀਆਂ ਦੀ ਲੜਾਈ ਭੀ ਖ਼ਤਮ ਹੋ ਗਈ । ਜਦ ਅੱਗ ਬੁਝ ਜਾਣ ਪਿਛੋਂ ਨਵੇਂ ਕੋਠੇ ਪਾਣ ਲਗੇ, ਤਾਂ ਕੁਝ ਚਿਰ ਦੋਹਾਂ ਟਬਰਾਂ ਨੇ ਇਕੋ ਘਰ ਵਿਚ ਗੁਜ਼ਾਰਾ ਕੀਤਾ ਤੇ ਭਾਂਵੇਂ ਉਹ ਹੁਣ ਦੂਰ ੨ ਘਰ ਬਣਾ ਸਕਦੇ ਸਨ ਪਰ ਉਨ੍ਹਾਂ ਨੇ ਉਸੇ ਪੁਰਾਣੀ ਥਾਂ ਤੇ ਘਰ ਬਣਾਏ ਤ ਹੁਣ ਪੂਰੇ ਮਿਤਰ ਬਣਕੇ ਰੈਂਹਦੇ ਹਨ।

ਹੁਣ ਜਦ ਕੋਈ ਝਗੜੇ ਵਾਲਾ ਬਹਾਦਰ ਸਿੰਘ ਦੀ ਸਲਾਹ ਲੈਣ ਆਂਵਦਾ ਹੈ, ਤਾਂ ਬਹਾਦਰ ਸਿੰਘ ਉਸਨੂੰ ਬੜੀ ਦਰਦ ਭਰੀ ਆਵਾਜ਼ ਵਿਚ ਆਖਦਾ ਹੈ:—"ਮਿਤਰਾ, ਇਸ ਚਿੰਗਾਰੀ ਨੂੰ ਬੁਝਾ ਛੱਡ, ਨਹੀਂ ਤਾਂ ਭਾਂਬੜ ਭੜਕ ਪਏਗਾ।"

—o—

# ਬੁਰੇ ਦਾ ਭਲਾ

ਪਰ ਕਾ ਬੁਰਾ ਨਾ ਰਾਖਹੁ ਚੀਤ ॥
ਤੁਮ ਕਉ ਦੁਖ ਨਹੀ ਭਾਈ ਮੀਤ ॥

[ਆਸਾ ਮਃ ੫]

ਫਰੀਦਾ ਬੁਰੇ ਦਾ ਭਲਾ ਕਰ, ਗੁਸਾ ਮਨ ਨ ਹਢਾਇ ॥
ਦੇਹੀ ਰੋਗ ਨ ਲਗਈ, ਪਲੈ ਸਭ ਕਿਛ ਪਾਇ ॥

ਸ਼ੇਖ ਫਰੀਦ ਜੀ]

# ਜੀਵਨ ਆਧਾਰ

( ੧ )

ਇਕ ਗ਼ਰੀਬ ਮੋਚੀ, ਸੰਤੂ ਉਸਦਾ ਨਾਮ, ਨਾ ਘਰ ਨਾ ਘਾਟ, ਆਪਣੀ ਵਹੁਟੀ ਬਚਿਆਂ ਸਣੇ ਇਕ ਜ਼ਿਮੀਂਦਾਰ ਦੇ ਕੋਠੇ ਵਿਚ ਸਿਰ ਲੁਕਾ ਕੇ ਝਟ ਟਪਾਂਦਾ ਸੀ । ਰੋਜ ਮਿਹਨਤ ਕਰਦਾ ਤੇ ਬਾਲ ਬਚਿਆਂ ਨੂੰ ਖੁਆਕੇ ਆਪ ਖਾਂਦਾ ਸੀ। ਜੁਤੀਆਂ ਦੀ ਗੰਢਾਈ ਸਸਤੀ ਸੀ ਪਰ ਰੋਟੀ ਮਹਿੰਗੀ ਸੀ। ਰੋਜ਼ ਦੀ ਮਜੂਰੀ ਨਾਲ ਮਸਾਂ ਰੋਟੀ ਦਾ ਗੁਜ਼ਾਰਾ ਚਲਦਾ ਸੀ। ਸਿਆਲ ਵਿਚ ਕੜਕਦੇ ਪਾਲੇ ਤੋਂ ਬਚਾ ਵਾਸਤੇ ਇਨ੍ਹਾਂ ਪਾਸ ਇਕੋ ਕੰਬਲ ਸੀ ਤੇ ਉਹ ਭੀ ਲੀਰਾਂ । ਦੋ ਸਾਲਾਂ ਤੋਂ ਸੰਤੂ ਪੈਸੇ ਜੋੜ ਰਿਹਾ ਸੀ ਕਿ ਨਵਾਂ ਕੰਬਲ ਖਰੀਦਿਆ ਜਾਵੇ ਤੇ ਐਤਕੀਂ ਦੇ ਸਿਆਲ ਤਕ ਸੰਤੂ ਦੀ ਵਹੁਟੀ ਨੇ ਇਕ ਪੁਰਾਣੀ ਕੁੰਨੀ ਵਿਚ ਪੰਜ ਰੁਪਏ ਕਠੇ ਕਰ ਰਖੇ। ਇਸ ਤੋਂ ਬਿਨਾਂ ਲਗ ਪਗ ਤਿੰਨ ਰੁਪਏ ਦਾ ਬਾਹਰ ਉਧਾਰ ਸੀ।

ਇਕ ਦਿਨ ਸਵੇਰੇ ਸੰਤੂ ਕੰਬਲ ਖਰੀਦਨ ਲਈ ਤਿਆਰ ਹੋਇਆ। ਪੰਜ ਰੁਪਏ ਉਸਨੇ ਲੰਗੋਟੀ ਦੇ ਪਲੇ ਬੰਨ੍ਹੇ, ਤੂਤ ਦੀ ਇਕ ਛਿਟੀ ਹਥ ਫੜਨ ਲਈ ਬਨਾਈ ਤੇ ਛਾਹ ਪਾਣੀ ਕਰਕੇ ਤੁਰ ਪਿਆ। ਉਸਦਾ ਖਿਆਲ ਸੀ ਕਿ

ਉਧਾਰ ਵਾਲੇ ਤਿੰਨ ਰੁਪਏ ਵਸੂਲ ਕਰਕੇ ਮੇਰੇ ਪਾਸ ਅਠ ਰੁਪਏ ਹੋ ਜਾਣਗੇ ਤੇ ਅਠਾਂ ਰੁਪਿਆਂ ਵਿਚ ਗੁਜ਼ਾਰੇ ਜੋਗਾ ਚੰਗਾ ਕੰਬਲ ਮਿਲ ਜਾਵੇਗਾ।

ਪਿੰਡ ਪਹੁੰਚਕੇ ਉਸ ਨੇ ਇਕ ਮਕਾਨ ਤੇ ਅਵਾਜ਼ ਮਾਰੀ ਪਰ ਮਾਲਕ ਘਰ ਨਹੀਂ ਸੀ ਤੇ ਉਸ ਦੀ ਤੀਵੀਂ ਨੇ ਆਖਿਆ, ਰੁਪਏ ਅਗਲੀ ਸੰਗ੍ਰਾਂਦ ਭੇਜ ਦਿਆਂਗੇ। ਇਕ ਹੋਰ ਘਰ ਜਾਕੇ ਉਸ ਨੇ ਆਵਾਜ਼ ਮਾਰੀ ਤਾਂ ਭੀ ਕੇਵਲ ਚਾਰ ਆਨੇ ਇਕ ਜੁਤੀ ਦੀ ਮੁਰੰਮਤ ਦੇ ਮਿਲੇ। ਹੁਣ ਦੁਕਾਨ ਤੇ ਜਾਕੇ ਸੰਤੂ ਨੇ ਕੰਬਲਾਂ ਵਾਲੇ ਨੂੰ ਆਖਿਆ ਕਿ ੫।) ਰੁਪਏ ਲੈ ਲਵੋ, ਬਾਕੀ ਮੈਂ ਫੇਰ ਦੇ ਜਾਵਾਂਗਾ, ਪਰ ਦੁਕਾਨਦਾਰ ਨੇ ਵਿਸਾਹ ਨਾ ਕੀਤਾ ਤੇ ਨਕਦ ਰੁਪਏ ਮੰਗਿਓ ਸੂ। ਨਿਮੋਝੂਣਾ ਹੋਕੇ ਵਿਚਾਰਾ ਸੰਤੂ ਘਰ ਨੂੰ ਮੁੜਿਆ। ਜੇਹੜੀ ਚੁਆਨੀ ਇਸਨੇ ਉਗਰਾਹੀ ਸੀ ਉਸਦੀ ਚਾਹ ਪੀਕੇ ਮੁੜ ਪਿਆ।

ਇਲਾਕਾ ਪਹਾੜੀ ਸੀ। ਸਵੇਰੇ ਤੁਰਨ ਲਗਿਆਂ ਕੱਕਰ ਜੰਮਿਆ ਹੋਇਆ ਸੀ, ਹੁਣ ਭੀ ਵਾ ਅਤਿ ਠੰਡੀ ਚਲਦੀ ਸੀ, ਪਰ ਸੰਤੂ ਨੇ ਚਾਹ ਦੇ ਗੱਫੇ ਲਾਏ ਹੋਏ ਸਨ, ਮਗਨ ਹੋਕੇ ਮਨ ਨਾਲ ਗਲਾਂ ਕਰਦਾ ਆਵੇ:—

"ਮੇਰਾ ਚੰਗੇ ਭਲੇ ਮਾਣਸਾਂ ਨਾਲ ਵਾਹ ਪਿਆ ਹੈ, ਕੰਮ ਕਰਾਕੇ ਲੈ ਜਾਣ ਨੂੰ ਉਤਾਵਲੇ ਤੇ ਪੈਸੇ ਦੇਣ ਨੂੰ ਅਵੇਸਲੇ ਹੁੰਦੇ ਹਨ। ਹੁਣ ਇਸ ਭਾਈ ਨੇ ਤਿੰਨ ਰੁਪਏ ਦੇਣੇਹਨ ਤੇ ਚੁਆਨੀ ੨ ਕਰਕੇ ਦੇਂਦਾ ਹੈ। ਮੈਂ ਚੁਆਨੀ ਦੀ ਤਾਂ ਚਾਹ ਪੀ ਲੈਂਦਾ ਹਾਂ, ਘਰ ਲੈਕੇ ਸੁਆਹ ਜਾਵਾਂ ? ਮੈਂ ਗਰੀਬ ਹਾਂ, ਇਨ੍ਹਾਂ ਲੋਕਾਂ ਪਾਸ ਘਰ, ਬਾਰ, ਮਿਲਖ, ਜ਼ਿਮੀਂ, ਡੰਗਰ, ਜਭ ਕੁਝ ਹੈ, ਪਰ

ਪੈਸੇ ਮੇਰੇ ਗਰੀਬ ਦੇ ਡਕ ਲੈਂਦੇ ਹਨ। ਹੁਣ ਘਰ ਜਾਣ ਲਗਿਆਂ ਭਾਵੇਂ ਮੈਨੂੰ ਪਾਲਾ ਨਹੀਂ ਪਿਆ ਲਗਦਾ ਪਰ ਮੇਰੀ ਘਰ ਵਾਲੀ ਤਾਂ ਲਾਲ ਪੀਲੀ ਹੋਵੇਗੀ। ਕੰਬਲ ਤੋਂ ਬਿਨਾਂ ਐਤਕਾਂ ਦਾ ਸਿਆਲ ਕਿਵੇਂ ਨਿਭੇਗਾ ?"

ਇਸ ਤਰ੍ਹਾਂ ਮਨ ਦੇ ਉਤਾਰ ਚੜ੍ਹਾ ਵਿਚ ਮਸਤ ਸੰਤੂ ਟੁਰਿਆ ਜਾਂਦਾ ਸੀ, ਜਦ ਸ਼ਿਵਾਲੇ ਵਾਲੇ ਮੋੜ ਪਾਸ ਪੁਜਿਆ, ਤਾਂ ਕੀ ਵੇਖਦਾ ਹੈ ਕਿ ਸ਼ਿਵਾਲੇ ਦੇ ਪਿਛੇ ਕੋਈ ਚਿਟੀ ਜਹੀ ਬੁਚਕੀ ਪਈ ਹੈ। ਦਿਨ ਢਲ ਚਲਿਆ ਸੀ ਤੇ ਸੰਤੂ ਨੇ ਨੀਝ ਲਾਕੇ ਵੇਖਿਆ ਜੋ ਇਹ ਕੀ ਹੈ। ਆਖੇ:- ਇਹ ਪਥਰ ਭੀ ਨਹੀਂ, ਸ਼ਾਇਦ ਕੋਈ ਢੱਗਾ ਹੋਵੇ। ਪਰ ਢੱਗਾ ਭੀ ਨਹੀਂ, ਇਸਦਾ ਸਿਰ ਆਦਮੀ ਵਰਗਾ ਹੈ। ਪਰ ਇਹ ਚਿਟੇ ਸਿਰ ਵਾਲਾ ਆਦਮੀ ਇਥੇ ਕਿਉਂ ਪਿਆ ਹੈ ?"

ਸੰਤੂ ਨੇੜੇ ਪਹੁੰਚਿਆ ਤਾਂ ਇਹ ਸਚ ਮੁਚ ਆਦਮੀ ਨਿਕਲਿਆ। ਸ਼ਿਵਾਲੇ ਦੀ ਕੰਧ ਨਾਲ ਨੰਗ ਮਨੰਗ ਓਟ ਲਾਕੇ ਬੈਠਾ ਸੀ, ਪਤਾ ਨਹੀਂ ਜੀਉਂਦਾ ਕਿ ਮੋਇਆ। ਸੰਤੂ ਦੇ ਮੱਥੇ ਤੇ ਤ੍ਰੇਲੀ ਆ ਗਈ, ਪਤਾ ਨਹੀਂ ਕਿਸੇ ਨੇ ਇਸਨੂੰ ਮਾਰ ਕੇ ਇਥੇ ਸੁਟ ਦਿਤਾ ਹੈ ? ਜੇ ਮੈਂ ਇਸ ਨੂੰ ਛੇੜਿਆ ਤਾਂ ਡੰਡਾ ਬੇੜ। ਮੈਨੂੰ ਮਿਲੇਗੀ, ਕੀ ਪਤਾ ਸਰਕਾਰ ਫਾਹੇ ਲਾ ਦਵੇ। ਇਹ ਸੋਚ ਕਰਕੇ ਉਹ ਓਥੋਂ ਟੁਰਦਾ ਹੋਇਆ।

ਪੰਜ ਕੁ ਕਦਮ ਜਾਕੇ ਉਸਨੇ ਮੁੜ ਪਿਛਾਂਹ ਡਿਠਾ ਤਾਂ ਉਹ ਆਦਮੀ ਹੁਣ ਦੀਵਾਰ ਦੀ ਓਟ ਛੱਡਕੇ ਹਿਲਦਾ ਜੁਲਦਾ ਨਜ਼ਰੀਂ ਪਿਆ। ਇਹ ਵੇਖਕੇ ਸੰਤੂ ਹੋਰ ਤ੍ਰਿਬਕਿਆ। "ਮੈਂ ਪਿਛੇ ਜਾਕੇ ਉਸਨੂੰ ਕਿਉਂ ਬੁਲਾਵਾਂ? ਨੰਗੇ ਮੁੰਗੇ ਆਦਮੀ

ਭੀ ਭਲਾ ਕਦੀ ਭਲੇਮਾਣਸ ਹੁੰਦੇ ਹਨ ? ਮੇਰਾ ਇਸ ਲਫੰਗੇ ਨਾਲ ਕੀ ਕੰਮ, ਕੀ ਪਤਾ ਇਹ ਭੂਤ ਹੋਵੇ, ਮੈਂ ਜਾਵਾਂ ਤੇ ਸੰਘੀਓਂ ਫੜ ਲਵੇ। ਮੇਰੇ ਪਾਸ ਪੰਜ ਰੁਪਏ ਭੀ ਹਨ। ਇਸ ਦੇ ਪਾਸ ਨਹੀਂ ਜਾਣਾ ਚਾਹੀਦਾ।"

ਇਹ ਸੋਚਾਂ ਸੋਚਦਾ ਸੰਤੂ ਅਗੇ ਨੂੰ ਟੁਰ ਪਿਆ, ਪਰ ਉਸਦੇ ਅੰਦਰੋਂ ਆਵਾਜ਼ ਆਈ: "ਸੰਤੂ, ਕੀ ਤੂੰ ਇਤਨਾਂ ਅਮੀਰ ਹੋ ਗਿਆ ਹੈਂ ਕਿ ਤੇਰੇ ਵਿਚ ਦਇਆ ਨਹੀਂ ਰਹੀ। ਸ਼ਰਮ ਕਰ, ਓਹ ਭੀ ਤੇਰੇ ਵਰਗਾ ਗਰੀਬ ਆਦਮੀ ਹੈ, ਚਲ ਪਿਛੇ ਮੁੜ।"

ਅਤੇ ਸੰਤੂ ਪਿਛੇ ਮੁੜਕੇ ਉਸ ਆਦਮੀ ਪਾਸ ਪਹੁੰਚਿਆ।

( ੨ )

ਨੇੜੇ ਪਹੁੰਚ ਕੇ ਸੰਤੂ ਨੇ ਵੇਖਿਆ ਕਿ ਓਪਰ ਆਦਮੀ ਸੋਹਣੇ ਹਡ ਕਾਠ ਦਾ ਗਭਰੂ ਹੈ, ਓਸਦੇ ਪਿੰਡੇ ਤੇ ਜ਼ਖਮ ਕੋਈ ਨਹੀਂ ਪਰ ਪਾਲੇ ਨਾਲ ਕੁਕੜੀ ਹੋਇਆ ਬੈਠਾ ਹੈ ਸੰਤੂ ਨੇ ਉਸਦੇ ਮੂੰਹ ਵਲ ਗਹੁਨਾਲ ਵੇਖਿਆ ਤੇ ਓਪਰੇ ਆਦਮੀ ਨੇ ਭੀ ਇਕੇਰਾਂ ਅੱਖਾਂ ਖੋਲ੍ਹਕੇ ਸੰਤੂ ਨੂੰ ਵੇਖਿਆ। ਇਸ ਦੀਦਾਰ ਵਿਚ ਪਤਾ ਨਹੀਂ ਕੀ ਜਾਦੂ ਸੀ ਸੰਤੂ ਦੇ ਸ਼ੱਕ ਦੂਰ ਹੋ ਗਏ। ਉਸਨੇ ਫੌਰਨ ਆਪਣੀ ਚਾਦਰ ਲਾਹਕੇ ਉਸਦੇ ਉਤੇ ਦੇ ਦਿਤੀ ਅਤੇ ਬਾਹੋਂ ਫੜ ਉਸਨੂੰ ਉਠਾਕੇ ਪੁਛਨ ਲਗਾ: "ਲੈ ਮਿਤ੍ਰਾ, ਹੁਣ ਜਿਥੇ ਮਰਜ਼ੀ ਆਵੀ ਜਾਹ ਅਤੇ ਆਪਣੇ ਟਿਕਾਣੇ ਪਹੁੰਚ, ਕੋਈ ਹੋਰ ਗਲ ਬਾਤ ਹੋਵੇ ਤਾਂ ਭੀ ਦਸ ਦੇ, ਤੂੰ ਟੁਰ ਫਿਰ ਤਾਂ ਸਕਦਾ ਹੈਂ ?"

ਇਸਦਾ ਉਤਰ ਕੋਈ ਨਾ ਮਿਲਿਆ। ਸੰਤੂ ਨੇ ਹੈਰਾਨ ਹੋਕੇ ਪੁਛਿਆ ! "ਤੂੰ ਬੋਲਦਾਂ ਕਿਉਂ ਨਹੀਂ ? ਇਥੇ

ਪਾਲੇ ਵਿਚ ਪਿਆ ਹੋਇਆ ਤੂੰ ਮਰ ਜਾਵੇਂਗਾ, ਲੈ ਮੇਰੀ ਸੋਟੀ ਫੜ, ਜੇ ਕੁਝ ਨਿਤਾਕਤੀ ਹੈ ਤਾਂ ਇਸਦੇ ਆਸਰੇ ਤੁਰ।"

ਆਦਮੀ ਨੇ ਤੁਰਨਾ ਸ਼ੁਰੂ ਕੀਤਾ ਅਤੇ ਚੰਗੀ ਚੁਸਤੀ ਨਾਲ ਕਦਮ ਧਰਦਾ ਗਿਆ। ਸੰਤੂ ਨੇ ਫਿਰ ਪੁਛਿਆ! "ਆਪਣਾ ਨਗਰ ਕੇਹੜਾ ਹੈ ?"

ਉਤਰ:—"ਮੈਂ ਇਸ ਇਲਾਕੇ ਦਾ ਨਹੀਂ।"

ਸੰਤੂ:—"ਮੇਰਾ ਭੀ ਇਹੋ ਖਿਆਲ ਸੀ ਇਥੋਂ ਦੇ ਸਾਰੇ ਆਦਮੀਆਂ ਨੂੰ ਜਾਣਦਾ ਹਾਂ। ਪਰ ਤੂੰ ਇਥੇ ਸ਼ਿਵਾਂਲੇ ਦੇ ਲਾਗੇ ਕਿਵੇਂ ਆਇਆ ?"

ਉਤਰ:—"ਮੈਂ ਦਸ ਨਹੀਂ ਸਕਦਾ।"

ਸੰਤੂ:—"ਕਿਸੇ ਵੈਰੀ ਨੇ ਤੇਰੇ ਨਾਲ ਧੱਕਾ ਤਾਂ ਨਹੀਂ ਕੀਤਾ ?"

ਉਤਰ:—"ਮੇਰਾ ਕੋਈ ਵੈਰੀ ਨਹੀਂ, ਮੈਨੂੰ ਨਿਰੰਕਾਰ ਨੇ ਸਜ਼ਾ ਦਿਤੀ ਹੈ।"

ਸੰਤੂ:—"ਨਿਰੰਕਾਰ ਤਾਂ ਸਾਰਿਆਂ ਦਾ ਨਿਆਂ ਕਰਦਾਹੈ, ਪਰ ਤਾਂਵੀ ਹੁਣ ਤੂੰ ਰੋਟੀ ਕਪੜੇ ਦਾ ਕੀ ਪ੍ਰਬੰਧ ਕਰਨਾ ਹੈ। ਕਿਥੇ ਜਾਵੇਂਗਾ?"

ਉਤਰ:—"ਮੇਰਾ ਕੋਈ ਘਰ ਘਾਟ ਨਹੀਂ, ਭਾਵੇਂ ਕਿਸੇ ਪਾਸੇ ਚਲਿਆ ਜਾਵਾਂ।"

ਸੰਤੂ ਨੇ ਇਕੇਰਾਂ ਫੇਰ ਉਸ ਆਦਮੀ ਦੇ ਮੂੰਹ ਵਲ ਵੇਖਿਆ। ਉਹ ਆਦਮੀ ਆਵਾਰਾ ਜਾਂ ਬਦਮਾਸ਼ ਤਾਂ ਨਹੀਂ ਜਾਪਦਾ ਸੀ, ਬੋਲਦਾ ਭੀ ਧੀਰੇ ਸੀ, ਪਰ ਘਰ ਘਾਟ ਕਿਉਂ ਨਹੀਂ, ਇਸਦਾਂ ਕੋਈ ਜਵਾਬ ਨਾ ਸੁਝਿਆ।

ਸੰਤੂ ਉਸ ਆਦਮੀ ਨੂੰ ਆਪਣੇ ਘਰ ਵਲ ਲੈ ਚਲਿਆ ਤੇ ਸੋਚਦਾ ਸੀ: "ਹੁਣ ਕੰਬਲ ਦਾ ਕੀ ਬਣੇਗਾ, ਮੈਂ ਗਿਆ ਸਾਂ ਕੰਬਲ ਲੈਣ ਪਰ ਆਇਆ ਹਾਂ ਨੰਗ-ਮੁਨੰਗਾ ਆਦਮੀ ਲੈਕੇ। ਮੇਰੀ ਤੀਵੀਂ ਤੋਂ ਅਜ ਰਬ ਬਚਾਵੇ। ਜਦ ਤੀਵੀਂ ਦਾ ਖਿਆਲ ਆਇਆ, ਤਾਂ ਸੰਤੂ ਦਾ ਮੂੰਹ ਫ਼ੱਕ ਹੋ ਗਿਆ, ਪਰ ਜਦ ਉਸ ਨੂੰ ਸ਼ਿਵਾਲੇ ਪਾਸ ਪਏ ਹੋਏ ਗਭਰੂ ਦੀ ਉਹ ਦਿਲ ਖਿਚਵੀਂ ਨਜ਼ਰ ਚੇਤੇ ਆਈ ਤਾਂ ਉਸਦਾ ਮੰਨ ਰਸ ਨਾਲ ਭਰ ਗਿਆ।

( ੩ )

ਸੰਤੂ ਦੀ ਵਹੁਟੀ ਬਿਸ਼ਨੀ ਨੇ ਆਪਣੇ ਮਰਦ ਦੇ ਚਲੇ ਜਾਣ ਤੋਂ ਪਿਛੋਂ ਪਹਿਲਾਂ ਖਾਣ ਪਕਾਣ ਦਾ ਕੰਮ ਮੁਕਾਇਆ। ਫਿਰ ਸੰਤੂ ਦੀ ਪਾਟੀ ਹੋਈ ਕਮੀਜ਼ ਨੂੰ ਟਾਕੀ ਲਾਣ ਲਗੀ। ਉਹਦੇ ਹਥ ਕੰਮ ਵਲ ਸਨ ਤੇ ਖਿਆਲ ਸੰਤੂ ਵਲ ਸੀ। ਸੋਚਦੀ ਸੀ ਜੇ ਹਟੀ ਵਾਲੇ ਨੇ ਮੇਰੇ ਮਰਦ ਨਾਲ ਠੱਗੀ ਨਾਂ ਕੀਤੀ ਤਾਂ ਅੱਠ ਰੁਪਏ ਨੂੰ ਚੰਗਾ ਕੰਬਲ ਮਿਲ ਜਾਏਗਾ। ਸੰਤੂ ਬੜਾ ਸਿਧਾ ਸਾਦਾ ਹੈ। ਉਹ ਆਪ ਕਿਸੇ ਨਾਲ ਧੋਖਾ ਕਰਦਾ ਨਹੀਂ, ਪਰ ਤਿੰਨਾਂ ਵਰ੍ਹਿਆਂ ਦਾ ਇਵਾਣਾ ਬਾਲ ਵੀ ਉਸਨੂੰ ਠਗ ਸਕਦਾ ਹੈ। ਅਸੀਂ ਕੋਈ ਅਮੀਰਾਂ ਵਾਲਾ ਕੰਬਲ ਥੋੜਾ ਹੀ ਲੈਣਾ ਹੈ। ਸਾਨੂੰ ਤਾਂ ਸਿਆਲ ਗੁਜ਼ਾ-ਰਨ ਵਾਸਤੇ ਭਾਵੇਂ ਕੋਈ ਮੋਟਾ ਤੱਪੜ ਹੀ ਮਿਲ ਜਾਏ। ਅਜ ਸੰਤੂ ਕੋਈ ਬਹੁਤ ਸਵੇਰੇ ਨਹੀਂ ਤੁਰਿਆ। ਪਰ ਕੰਮ ਮੁਕਾਕੇ ਉਹ ਹੁਣ ਵਾਪਸ ਔਂਦਾ ਹੋਵੇਗਾ। ਕਿਤੇ ਰਾਹ ਵਿਚ ਠੇਕੇ ਵਲ ਹੀ ਨਾ ਤੁਰ ਗਿਆ ਹੋਵੇ।

ਬਿਸ਼ਨੀ ਇਹ ਸੋਚਾਂ ਸੋਚਦੀ ਸੀ ਜੋ ਬਾਹਰ ਆਦਮੀਆਂ ਦੇ ਆਉਣ ਦਾ ਖੜਾਕ ਹੋਇਆ । ਉਸ ਵੇਲੇ ਕਮੀਜ਼ ਵਿਚ ਸੂਈ ਟੰਗਕੇ ਓਸ ਨੇ ਬਾਹਰ ਵੇਖਿਆ । ਸੰਤੂ ਆਪਣੇ ਨਾਲ ਇਕ ਆਦਮੀਨੂੰ ਲਈ ਆਂਉਦਾ ਸੀ,ਜਿਸ ਦੇ ਸਿਰ ਤੇ ਟੋਪੀ ਨਹੀਂ ਸੀ, ਜੁਤੀ ਨਹੀਂ ਸੀ । ਜਦ ਇਹ ਵੇਖਿਆ ਕਿ ਸੰਤੂ ਨੇ ਆਪਣੀ ਚਾਦਰ ਭੀ ਉਸਨੂੰ ਦੇ ਦਿਤੀ ਹੈ ਤੇ ਸੰਤੂ ਕੰਬਲ ਭੀ ਨਹੀਂ ਲਿਆਇਆ ਤਾਂ ਬਿਸ਼ਨੀ ਨੂੰ ਸ਼ੱਕ ਪੈ ਗਿਆ, ਕਿਤੇ ਸੰਤੂ ਪੰਜਾਂ ਰੁਪਿਆਂ ਦੀ ਸ਼ਰਾਬ ਪੀਕੇ ਆਪਣੇ ਨਾਲ ਕਿਸੇ ਭੁਖੇ ਨੰਗੇ ਸ਼ਰਾਬੀ ਨੂੰ ਲੈ ਆਇਆ ਹੈ। ਬਿਸ਼ਨੀ ਦੇ ਕੋਲੋਂ ਲੰਗਕੇ ਦੋਵੇਂ ਅੰਦਰ ਚਲੇ ਗਏ । ਬਿਸ਼ਨੀ ਨੇ ਅੰਦਰ ਜਾਕੇ ਵੇਖਿਆ, ਜੋ ਓਪਰਾ ਆਦਮੀ ਜੁਆਨ ਮੁੰਡਾ ਹੈ ਤੇ ਚਾਦਰ ਦੇ ਤਲੇ ਉਸਨੇ ਕਮੀਜ਼ ਕੋਈ ਨਹੀਂ ਪਹਿਨੀ ਹੋਈ । ਉਹ ਆਦਮੀ ਅਖੀਆਂ ਨੀਵੀਆਂ ਕਰਕੇ ਖੜਾ ਸੀ । ਬਿਸ਼ਨੀ ਨੇ ਸੋਚਿਆ, ਇਹ ਡਰਦਾ ਹੈ, ਜ਼ਰੂਰ ਕੋਈ ਮਾੜਾ ਆਦਮੀ ਹੋਣਾ ਹੈ। ਬਿਸ਼ਨੀ ਦੇ ਮਥੇ ਤੇ ਵਟ ਪੈ ਗਏ ਤੇ ਉਡੀਕਨ ਲਗੀ ਕਿ ਕੀ ਕਰਦੇ ਹਨ। ਸੰਤੂ ਕਪੜੇ ਲਾਹਕੇ ਮੰਜੀ ਤੇ ਬਹਿ ਗਿਆ ਤੇ ਆਖਿਓਸੁ, ਬਿਸ਼ਨੀਏਂ ਜੇ ਰੋਟੀ ਤਿਆਰ ਹੈ ਤਾਂ ਲੈ ਆ । ਬਿਸ਼ਨੀ ਨੇ ਕੁਝ ਮੂੰਹ ਵਿਚ ਬੜ ੨ ਕੀਤੀ ਪਰ ਆਪਣੀ ਥਾਂ ਤੋਂ ਨਾਂ ਹਿਲੀ। ਉਥੇ ਖੜੀ ਦੋਹਾਂ ਵਲ ਵੇਖਦੀ ਰਹੀ । ਸੰਤੂ ਨੇ ਵੇਖਿਆ ਜੋ ਬਿਸ਼ਨੀ ਕੁਝ ਗੁਸੇ ਹੈ । ਪਰ ਉਸਨੇ ਸਮਾਂ ਟਾਲਣ ਲਈ ਓਪਰੇ ਮਨੁਖ ਨੂੰ ਕਿਹਾ ਕਿ ਮਿਤਰਾ, ਬੈਠ ਜਾ, ਕੁਝ ਰੋਟੀ ਖਾ ਪੀ ਲਈਏ । ਪਰਦੇਸੀ ਆਦਮੀ ਮੰਜੇ ਤੇ ਬਹਿ ਗਿਆ।

ਸੰਤੂ ਨੇ ਫਿਰ ਫਿਰ ਪੁਛਿਆ: "ਸਾਡੇ ਵਾਸਤੇ ਤੂੰ ਪਕਾਇਆ ਕੁਝ ਨਹੀਂ ?

ਹੁਣ ਬਿਸ਼ਨੀ ਆਪਣਾ ਗੁਸਾ ਨਾ ਰੋਕ ਸਕੀ। ਕਹਿਣ ਲਗੀ: "ਪਕਾਇਆ ਹੈ ਪਰ ਤੇਰੇ ਵਾਸਤੇ ਨਹੀਂ। ਮੈਨੂੰ ਜਾਪਦਾ ਹੈ ਸ਼ਰਾਬ ਨੇ ਤੇਰੀ ਮਤ ਮਾਰ ਦਿਤੀ ਹੈ। ਤੂੰ ਗਿਆ ਕੰਬਲ ਲੈਣ ਸੈਂ ਪਰ ਆਪਣੀ ਚਾਦਰ ਹੀ ਦੇਕੇ ਆ ਵੜਿਆ। ਹੁਣ ਇਸ ਨੰਗੇ ਮੁਨੰਗੇ, ਲਫ਼ੰਗੇ, ਨੂੰ ਨਾਲ ਲੈਕੇ ਆ ਗਿਆ ਹੈਂ। ਮੇਰੇ ਪਾਸ ਸ਼ਰਾਬੀਆਂ ਵਾਸਤੇ ਰੋਟੀ ਕੋਈ ਨਹੀਂ।"

"ਬਸ ਕਰ ਬਿਸ਼ਨੀਏ ਐਵੇਂ ਜ਼ਬਾਨ ਨਹੀਂ ਮਾਰੀਦੀ। ਪਹਿਲਾਂ ਪੁਛ ਤੇ ਸਹੀ ਇਹ ਬੰਦਾ ਕਿਹੋ ਜਿਹਾ ਹੈ।"

ਬਿਸ਼ਨੀ:—"ਅਛਾ ਜਿਹੜੇ ਤੈਨੂੰ ਰੁਪਏ ਦਿਤੇ ਸਨ, ਕਿਥੇ ਸੁਟ ਆਇਆ ਹੈਂ।"

ਸੰਤੂ ਨੇ ਪਗ ਦੇ ਲੜ ਵਿਚੋਂ ਪੰਜ ਰੁਪਏ ਖੋਹਲਕੇ ਬਿਸ਼ਨੀ ਦੇ ਹਵਾਲੇ ਕੀਤੇ ਤੇ ਆਖਿਓਸੁ ਕਿ: "ਮੈਨੂੰ ਉਧਾਰ ਵਾਲੀ ਰਕਮ ਕੋਈ ਨਹੀਂ ਵਸੂਲ ਹੋਈ।" ਬਿਸ਼ਨੀ ਨੇ ਗੁਸੇ ਨਾਲ ਰੁਪਏ ਚੁਕ ਲਏ ਤੇ ਬੁੜ ਬੁੜ ਕਰਦੀ ਉਹਨਾਂ ਨੂੰ ਇਕ ਚਟੂਰੀ ਵਿਚ ਸਾਂਭ ਕੇ ਰਖ ਆਈ। ਫਿਰ ਆ ਕੇ ਕਹਿਣ ਲਗੀ: ਮੇਰੇ ਪਾਸ ਤੇਰੇ ਵਾਸਤੇ ਰੋਟੀ ਕੋਈ ਨਹੀਂ। ਅਸੀਂ ਸਾਰੇ ਲਫ਼ੰਗਿਆਂ ਨੂੰ ਰੋਟੀ ਦੇਣਦਾ ਕੋਈ ਠੇਕਾ ਲਿਆ ਹੋਇਆ ਹੈ?" ਸੰਤੂ ਨੇ ਫਿਰ ਆਖਿਆ: "ਬਿਸ਼ਨੀਏ ਜ਼ਰਾ ਸੰਭਲ। ਪੈਹਲਾਂ ਦੂਜੇ ਆਦਮੀ ਦੀ ਗੱਲ ਤਾਂ ਸੁਣ ਲੈ।" ਬਿਸ਼ਨੀ ਨੇ ਆਪਣੀ ਡਾਕ ਗਡੀ ਚਲਾਈ ਰਖੀ: "ਮੈਂ ਤੇਰੇ ਵਰਗੇ ਸ਼ਰਾਬੀ ਦੀ ਕੀ ਗੱਲ

ਸੁਣਦੀ ਹਾਂ ? ਮੇਰੇ ਮਾਂ ਪਿਉ ਨੇ ਐਵੇਂ ਤੇਰੇ ਲੜ ਲਾ ਦਿਤਾ, ਤੂੰ ਤਾਂ ਮੇਰਾ ਦਾਜ ਵੀ ਵੇਚਕੇ ਸ਼ਰਾਬ ਪੀ ਗਿਆ ਹੈਂ। ਤੈਨੂੰ ਹੁਣ ਕੰਬਲ ਵਾਸਤੇ ਰੁਪਏ ਦਿਤੇ ਉਹਦੀ ਵੀ ਚਾਹ ਪੀ ਆਇਆ।"

ਸੰਤੂ ਨੇ ਦਸਣ ਦਾ ਯਤਨ ਕੀਤਾ ਕਿ ਚਾਹ ਸਿਰਫ ਚਾਰ ਆਨੇ ਦੀ ਪੀਤੀ ਹੈ। ਇਹ ਨਾਲ ਵਾਲਾ ਆਦਮੀ ਭਲੇ ਮਾਣਸ ਹੈ, ਪਰ ਬਿਸ਼ਨੀ ਨੇ ਇਕ ਨਾ ਸੁਣੀ। ਉਸ ਨੇ ਬਾਬੇ ਆਦਮ ਦੇ ਵੇਲੇ ਦੇ ਵੀ ਉਲਾਂਭੇ ਹੁਣ ਕਢੇ ਤੇ ਆਪਣੀ ਚਾਦਰ ਵਾਪਸ ਲੈਣ ਦੀ ਬੜੇ ਜ਼ੋਰ ਸ਼ੋਰ ਨਾਲ ਮੰਗ ਕੀਤੀ। ਸੰਤੂ ਵਿਚਾਰਾ ਚਾਦਰ ਦੇਣ ਲੱਗਾ ਸੀ ਕਿ ਬਿਸ਼ਨੀ ਨੇ ਛਿਤੀ ਗਿਦੜੀ ਵਾਂਗ ਆਪ ਖੋਹ ਲਈ ਤੇ ਚਾਦਰ ਦਾ ਇਕ ਸਿਰਾ ਪਾਟ ਗਿਆ। ਗੁਸੇ ਨਾਲ ਚਾਦਰ ਚੁਕ ਕੇ ਬਿਸ਼ਨੀ ਬਾਹਰ ਵੱਲ ਤੁਰੀ ਤੇ ਫਿਰ ਉਹਦੇ ਜੀ ਵਿੱਚ ਆਇਆ, ਨੰਗੇ ਮੁੰਗੇ ਆਦਮੀ ਦਾ ਪਤਾ ਤਾਂ ਕਰ ਲਵਾਂ ਕੌਣ ਹੈ। ਫਿਰ ਮੁੜ ਆਈ ਤੇ ਕਹਿਣ ਲਗੀ ਕਿ: "ਜੇ ਭਲਾ ਮਾਣਸ ਆਦਮੀ ਹੋਵੇ ਤਾਂ ਨੰਗਾ ਕਿਉਂ ਹੈ? ਇਹਦੇ ਉਪਰ ਤਾਂ ਇਕ ਕੁੜਤਾ ਵੀ ਨਹੀਂ। ਜੇ ਇਹ ਭਲਾਮਾਣਸ ਆਦਮੀ ਹੋਵੇ ਤਾਂ ਤੂੰ ਦਸਦਾ ਕਿਉਂ ਨਹੀਂ ਤੈਨੂੰ ਕਿਥੇ ਮਿਲਿਆ।"

ਸੰਤੂ:–"ਮੈਂ ਤੈਨੂੰ ਇਹ ਹੀ ਗੱਲ ਤਾਂ ਦਸਣ ਲਗਾ ਹਾਂ ਤੂ ਸੁਣਦੀ ਨਹੀਂ। ਜਦੋਂ ਮੈਂ ਮੰਦਰ ਪਾਸ ਪਹੁੰਚਿਆ, ਮੈਂ ਇਸ ਨੂੰ ਬਰਫ ਵਿਚ ਨੰਗੇ ਪਏ ਵੇਖਿਆ। ਇਸ ਮੌਸਮ ਵਿਚ ਨੰਗਾ ਕੌਣ ਬੈਠ ਸਕਦਾ ਹੈ। ਰੱਬ ਨੇ ਮੈਨੂੰ ਇਸਦੇ ਪਾਸ ਭੇਜਿਆ, ਨਹੀ ਤਾਂ ਇਹ ਮਰ ਜਾਂਦਾ। ਮੈਂ ਕਿਹਾ ਖਬਰੇ ਇਸ ਵਿਚਾਰੇ ਨੂੰ ਕੀ ਹੋਇਆ ਹੋਇਆ ਹੈ। ਮੈਂ ਇਸ ਨੂੰ ਉਠਾਇਆ, ਆਪਣੀ ਚਾਦਰ

ਦਿਤੀ ਤੇ ਨਾਲ ਤੁਰਾਇਆ। ਬਿਸ਼ਨੀਏ ਕ੍ਰੋਧਵਾਨ ਨਾ ਹੋ। ਅਸੀਂ ਸਾਰਿਆਂ ਨੇ ਇਕ ਦਿਨ ਮਰ ਜਾਣਾ ਹੈ।"

ਬਿਸ਼ਨੀ ਗਰਮ ਗਰਮ ਜਵਾਬ ਦੇਣ ਲਗੀ ਹੀ ਸੀ, ਪਰ ਜਦ ਉਸ ਨੇ ਓਪਰੇ ਆਦਮੀ ਵਲ ਤਕਿਆ ਤਾਂ ਚੁਪ ਕਰ ਗਈ। ਓਹ ਆਦਮੀ ਮੰਜੇ ਦੀ ਪੈਂਦ ਵਲ ਸਿਰ ਨੀਵਾਂ ਕਰਕੇ ਬੈਠਾ ਸੀ। ਉਸ ਦੀਆਂ ਅੱਖਾਂ ਮੀਚੀਆਂ ਹੋਈਆਂ ਸਨ। ਹਥ ਗੋਡਿਆਂ ਉਪਰ ਸਨ ਤੇ ਮਥੇ ਤੋਂ ਤਕਲੀਫ ਪ੍ਰਤੀਤ ਹੁੰਦੀ ਸੀ। ਜਦ ਸੰਤੂ ਨੇ ਪੁਛਿਆ "ਬਿਸ਼ਨੀਏ ਤੇਰੇ ਦਿਲ ਵਿਚ ਨਿਰੰਕਾਰ ਦੀ ਪ੍ਰੀਤ ਕੋਈ ਨਹੀਂ?" ਤਾਂ ਬਿਸ਼ਨੀ ਦਾ ਦਿਲ ਅਚਨ ਚੇਤ ਪ੍ਰਦੇਸੀ ਆਦਮੀ ਵਲ ਨਰਮ ਹੋ ਗਿਆ। ਉਹ ਬੂਹੇ ਵਿਚੋਂ ਮੁੜ ਆਈ ਤੇ ਚੰਗੇਰ ਵਿਚੋਂ ਦੋ ਰੋਟੀਆਂ ਕਢਕੇ ਤੇ ਦੋ ਲੋਟੇ ਲੱਸੀ ਦੇ ਸਾਹਮਣੇ ਰਖਕੇ ਕਹਿਣ ਲਗੀ: "ਲੈ ਖਾਣਾ ਈਂ ਤੇ ਖਾ ਲੈ। ਸੰਤੂ ਨੇ ਓਪਰੇ ਆਦਮੀ ਨੂੰ ਪਾਸ ਬਿਠਾਇਆ ਤੇ ਦੋਹਾਂ ਨੇ ਰੋਟੀ ਖਾਣੀ ਸ਼ੁਰੂ ਕੀਤੀ। ਜਦ ਉਹ ਖਾ ਰਹੇ ਸਨ ਤੇ ਬਿਸ਼ਨੀ ਇਕ ਪਾਸੇ ਬੈਠੀ ਉਨ੍ਹਾਂ ਵਲ ਦੇਖ ਰਹੀ ਸੀ ਤਦ ਬਿਸ਼ਨੀ ਦੇ ਦਿਲ ਵਿਚ ਓਪਰੇ ਆਦਮੀ ਵਾਸਤੇ ਦਇਆ ਆਈ ਤੇ ਉਸ ਦੇ ਮਨ ਵਿਚ ਨਿਰੰਕਾਰ ਦੇ ਪ੍ਰੇਮ ਦੀ ਕਾਂਗ ਉਠੀ। ਓਪਰੇ ਆਦਮੀ ਦਾ ਮੁਖੜਾ ਚਮਕ ਪਿਆ, ਉਸ ਦੇ ਮਥੇ ਦੇ ਵੱਟ ਦੂਰ ਹੋ ਗਏ ਉਸ ਦੇ ਨੈਣ ਖੁਲ੍ਹੇ ਤੇ ਮੂੰਹ ਵਿਚੋਂ ਮੁਸਕ੍ਰਾਹਟ ਨਿਕਲੀ।

ਜਦ ਰੋਟੀ ਖਤਮ ਹੋ ਗਈ ਤਾਂ ਬਿਸ਼ਨੀ ਨੇ ਓਪਰੇ ਆਦਮੀ ਨੂੰ ਪੁਛਿਆ: "ਤੂੰ ਕਿਥੋਂ ਆਇਆ ਹੈਂ?"

ਓਪਰਾ ਆਦਮੀ:—"ਮੈਂ ਇਸ ਦੇਸ ਦਾ ਨਹੀਂ।"

ਬਿਸ਼ਨੀ:—ਤੂੰ ਸੜਕ ਉਪਰ ਕਿਸ ਤਰ੍ਹਾਂ ਆ ਗਿਆ ?

ਜਵਾਬ ਵਿਚ—ਮੈਂ ਦਸ ਨਹੀਂ ਸਕਦਾ।

"ਕੀ ਕਿਸੇ ਨੇ ਤੈਨੂੰ ਲੁਟ ਲਿਆ ਹੈ ?"

ਜਵਾਬ ਵਿਚ:—ਮੈਨੂੰ ਨਿਰੰਕਾਰ ਨੇ ਸਜ਼ਾ ਦਿਤੀ।

"ਤੂੰ ਉਥੇ ਨੰਗਾ ਪਿਆ ਸੀ ?"

"ਹਾਂ ਨੰਗਾ ਸਾਂ ! ਤੇ ਬਰਫ ਵਿਚ ਠਰਦਾ ਪਿਆ ਸਾਂ। ਸੰਤੂ ਨੇ ਮੈਨੂੰ ਵੇਖਿਆ, ਇਸਦੇ ਮਨ ਵਿਚ ਦਇਆ ਆਈ। ਇਸਨੇ ਚਾਦਰ ਲਾਹਕੇ ਮੇਰੇ ਉਪਰ ਪਾਈ ਤੇ ਮੈਨੂੰ ਨਾਲ ਲੈ ਆਇਆ। ਤੂੰ ਮੈਨੂੰ ਰੋਟੀ ਪਾਨੀ ਦਿਤਾ ਹੈ ਤੇ ਮੇਰੇ ਉਪਰ ਦਇਆ ਕੀਤੀ ਹੈ। ਰਬ ਤੇਰਾ ਭਲਾ ਕਰੇਗਾ।"

ਬਿਸ਼ਨੀ ਉਠੀ ਤੇ ਇਕ ਆਲੇ ਵਿਚੋਂ ਸੰਤੂ ਦਾ ਪੁਰਾਣਾ ਕੁੜਤਾ ਲਿਆਕੇ ਓਪਰੇ ਆਦਮੀ ਨੂੰ ਦਿਤਾ ਤੇ ਇਕ ਪੁਰਾਣੀ ਚਾਦਰ ਉਸਨੂੰ ਦੇਕੇ ਕਹਿਣ ਲੱਗੀ:—"ਲੈ ਹੁਣ ਸੌਂ ਜਾ। ਸਵੇਰੇ ਗੱਲਾਂ ਕਰਾਂਗੇ।"

ਰਾਤ ਨੂੰ ਬਿਸ਼ਨੀ ਨੂੰ ਇਸੇ ਓਪਰੇ ਆਦਮੀ ਦੇ ਖਿਆਲ ਨੇ ਬਥੇਰਾ ਚਿਰ ਜਗਾਈ ਰਖਿਆ ਤੇ ਸੰਤੂ ਨੂੰ ਕਹਿਣ ਲਗੀ "ਅਜ ਸਾਰਾ ਆਟਾ ਮੁਕ ਗਿਆ ਹੈ। ਕੱਲ ਗਵਾਂ-ਢੀਆਂ ਪਾਸੋਂ ਆਟਾ ਮੰਗਾਂਗੇ।"

ਸੰਤੂ:—"ਜੇ ਰਬ ਨੇ ਜੀਂਦਿਆਂ ਰਖਿਆ ਤਾਂ ਰੋਟੀ ਭੀ ਮਿਲ ਜਾਇਗੀ।"

ਬਿਸ਼ਨੀ:—"ਓਪਰਾ ਆਦਮੀ ਆਪਣਾ ਦੇਸ ਤੇ ਵਿਥਿਆ ਕਿਉਂ ਨਹੀਂ ਦਸਦਾ ?"

ਸੰਤੂ:—"ਇਸਦਾ ਕੋਈ ਕਾਰਨ ਹੋਣਾ ਹੈ।"

ਬਿਸ਼ਨੀ:-"ਅਸੀਂ ਲੋਕਾਂ ਨੂੰ ਦੇਂਦੇ ਹਾਂ, ਕੋਈ ਸਾਨੂੰ ਆ ਕੇ ਕਿਉਂ ਨਹੀਂ ਦੇ ਜਾਂਦਾ ?"

ਸੰਤੂ-"ਸਾਨੂੰ ਭੀ ਰੱਬ ਦੇਈ ਜਾਂਦਾ ਹੈ। ਪਰ ਮੈਨੂੰ ਨੀਂਦ ਆ ਰਹੀ ਹੈ, ਹੁਣ ਸੌਂ ਜਾਹ।"

( ੪ )

ਸਵੇਰੇ ਜਦ ਸੰਤੂ ਜਾਗਿਆ ਤਾਂ ਬਿਸ਼ਨੀ ਗੁਆਂਢੀ ਪਾਸੋਂ ਆਟਾ ਮੰਗਣ ਗਈ ਹੋਈ ਸੀ। ਓਪਰਾ ਆਦਮੀ ਪੁਰਾਣੀ ਕਮੀਜ਼ ਤੇ ਪੁਰਾਣੀ ਚਾਦਰ ਪਹਿਨਕੇ ਮੰਜੇ ਤੇ ਬੈਠਾ ਉਪਰ ਨੂੰ ਤਕ ਰਿਹਾ ਸੀ। ਕੱਲ ਨਾਲੋਂ ਉਸ ਦਾ ਮੁਖੜਾ ਅੱਜ ਜ਼ਿਆਦਾ ਖੁਸ਼ ਸੀ।

ਸੰਤੂ:-ਮਿਤ੍ਰਾ! ਢਿਡ ਰੋਟੀ ਮੰਗਦਾ ਹੈ ਤੇ ਤਨ ਵਾਸਤੇ ਕਪੜੇ ਦੀ ਲੋੜ ਹੈ। ਰੋਜ਼ੀ ਕਮਾਣ ਵਾਸਤੇ ਕੰਮ ਕਰਨਾ ਪੈਂਦਾ ਹੈ। ਤੈਨੂੰ ਕਿਹੜਾ ਕੰਮ ਕਰਨਾ ਆਂਵਦਾ ਹੈ ?"

"ਮੈਨੂੰ ਕੋਈ ਕੰਮ ਨਹੀਂ ਆਂਵਦਾ।"

ਇਸ ਜਵਾਬ ਤੇ ਸੰਤੂ ਹੈਰਾਨ ਹੋ ਗਿਆ, ਫਿਰ ਉਸ ਨੇ ਆਖਿਆ:-"ਜੇਹੜੇ ਆਦਮੀ ਕੰਮ ਸਿਖਣਾ ਚਾਹੁੰਣ ਛੇਤੀ ਸਿਖ ਸਕਦੇ ਹਨ।"

ਜਵਾਬ:-"ਆਦਮੀ ਕੰਮ ਕਰਦ ਹਨ। ਇਸ ਲਈ ਮੈਂ ਭੀ ਕਰਾਂਗਾ।"

ਸਵਾਲ:-"ਤੇਰਾ ਨਾਮ ਕੀ ਹੈ।"

ਜਵਾਬ:-"ਹਰੀ ਦੂਤ।"

ਸੰਤੂ:-"ਹਛਾ! ਹਰੀ ਦੂਤ, ਜੇ ਤੂੰ ਆਪਣਾ ਹਾਲਚਾਲ ਨਹੀਂ ਦਸਣਾ ਚਾਹੁੰਦਾ ਤਾਂ ਤੇਰੀ ਮਰਜ਼ੀ। ਪਰ ਰੋਜ਼ੀ ਕਮਾਣ

ਵਾਸਤੇ ਤੈਨੂੰ ਕੰਮ ਕਰਨਾਂ ਪਵੇਗਾ, ਜੇ ਤੂ ਮੇਰੇ ਆਖੇ ਲਗਕੇ ਕੰਮ ਕਰਨਾਂ ਹੋਵੇ ਤਾਂ ਮੇਰੇ ਪਾਸੋਂ ਰੋਟੀ ਕਪੜਾ ਲਈ ਚਲ।"

ਹਰੀਦੂਤ:—"ਰਬ ਤੇਰਾ ਭਲਾ ਕਰੇ, ਮੈਂ ਕੰਮ ਸਿਖਾਂਗ। ਮੈਨੂੰ ਕੰਮ ਕਰਨਾ ਸਿਖਾਓ।"

ਸੰਤੂ ਨੇ ਕੁਝ ਧਾਗਾ ਲੈਕੇ ਵਟਿਆ ਤੇ ਹਰੀ ਦੂਤ ਨੂੰ ਸਿਖਾਇਆ। ਫੇਰ ਧਾਗੇ ਉਪਰ ਮੋਮ ਚੜ੍ਹਾਈ। ਖੰਧੂਈ ਵਾਲੇ ਪਤਲੇ ਧਾਗੇ ਦੇ ਨਾਲ ਜੋੜਨਾਂ ਅਤੇ ਚਮੜਾ ਸੀਊਣਾ ਸਿਖਾਇਆ। ਜੋ ਕੁਝ ਸੰਤੂ ਸਿਖਾਂਦਾ ਸੀ ਹਰੀ ਦੂਤ ਤੁਰਤ ਸਿਖ ਲੈਂਦਾ ਸੀ। ਤਿੰਨ ਦਿਨਾਂ ਪਿਛੋਂ ਉਹ ਐਸਾ ਤੇਜ਼ ਕੰਮ ਕਰਨ ਲਗਾ ਜਿਵੇਂ ਸਾਰੀ ਉਮਰ ਮੋਚੀ ਰਿਹਾ ਹੋਵੇ। ਰੋਟੀ ਥੋੜੀ ਖਾਂਦਾ ਸੀ ਤੇ ਕੰਮ ਬਹੁਤਾ ਕਰਦਾ ਸੀ। ਕੰਮ ਖਤਮ ਕਰਕੇ ਚੁਪ ਬੈਠਾ ਅਕਾਸ਼ ਵਲ ਤਕਦਾ ਰਹਿੰਦਾ ਸੀ। ਬਾਜ਼ਰ ਵਿਚ ਥੋੜਾ ਨਿਕਲਦਾ ਸੀ। ਕੇਵਲ ਲੋੜ ਅਨੁਸਾਰ ਬੋਲਦਾ ਸੀ। ਕਿਸੇ ਨਾਲ ਠੱਠਾ ਮਖ਼ੌਲ ਨਹੀਂ ਸੀ ਕਰਦਾ। ਉਸ ਪਹਿਲੇ ਦਿਨ ਤੋਂ ਬਿਨਾਂ ਜਦ ਰੋਟੀ ਖਾਂਦਿਆਂ ਮੁਸਕਰਾਇਆ ਸੀ ਫਿਰ ਕਿਸੇ ਨੇ ਉਸਨੂੰ ਮੁਸਕਰਾਂਦਿਆਂ ਨਹੀਂ ਸੀ ਵੇਖਿਆ।

(੫)

ਦਿਨਾਂ ਦੇ ਮਹੀਨੇ ਬੀਤੇ ਮਹੀਨਿਆਂ ਦਾ ਸਾਲ ਗੁਜ਼ਰ ਗਿਆ। ਹਰੀ ਦੂਤ ਸੰਤੂ ਪਾਸ ਕੰਮ ਕਰਦਾ ਰਿਹਾ। ਉਸਦੀ ਮਸ਼ਹੂਰੀ ਦੂਰ ੨ ਤਕ ਹੋ ਗਈ। ਸਾਰੇ ਆਖਨ, ਸੰਤੂ ਦੇ ਨੌਕਰ ਵਰਗੇ ਬੂਟ ਕੋਈ ਨਹੀਂ ਸੀਉਂ ਸਕਦਾ।

ਪੰਜ ਪੰਜ ਦਸ ਦਸ ਮੀਲਾਂ ਤੋਂ ਬੂਟ ਉਸ ਦੇ ਪਾਸ ਆਇਆ ਕਰਨ ਤੇ ਸੰਤੂ ਪਾਸ ਕੁਝ ਰੁਪਏ ਜਮ੍ਹਾਂ ਹੋ ਗਏ।

ਸਾਲ ਪਿਛੋਂ ਇਕ ਦਿਨ ਸੰਤੂ ਤੇ ਹਰੀ ਦੂਤ ਕੰਮ ਬੈਠੇ ਕਰਦੇ ਸਨ ਕਿ ਗਲੀ ਵਿਚੋਂ ਇਕ ਬੱਘੀ ਦਾ ਖੜਾਕ ਆਇਆ ਤੇ ਬੱਘੀ ਸੰਤੂ ਦੇ ਬੂਹੇ ਅਗੇ ਖੜੀ ਹੋ ਗਈ। ਸੰਤੂ ਨੇ ਹੈਰਾਨ ਹੋ ਕੇ ਵੇਖਿਆ। ਬੱਘੀ ਦੇ ਬਾਹਰ ਕੋਚਵਾਨ ਦੇ ਨਾਲ ਇਕ ਵਰਦੀ ਵਾਲਾ ਚਪੜਾਸੀ ਸੀ ਜਿਸ ਨੇ ਉਤਰ ਕੇ ਬੱਘੀ ਦਾ ਬੂਹਾ ਖੋਲ੍ਹਿਆ ਤੇ ਪੋਸਤੀਨ ਪਹਿਨੀ ਹੋਈ ਇਕ ਲੰਬਾ ਚੌੜਾ ਸਾਹਿਬ ਬਹਾਦਰ ਬਾਹਰ ਨਿਕਲ ਆਇਆ। ਬਿਸ਼ਨੀ ਨੇ ਦੌੜਕੇ ਬੂਹਾ ਖੋਹਲਿਆ। ਸਾਹਿਬ ਬਹਾਦਰ ਸਿਰ ਨੀਵਾਂ ਕਰਕੇ ਬੂਹੇ ਵਿਚੋਂ ਅੰਦਰ ਆਇਆ ਤੇ ਜਦ ਅਦਰ ਓਹ ਸਿਧਾ ਖੜਾ ਹੋਇਆ ਤਾਂ ਉਸ ਦਾ ਸਿਰ ਛਤ ਨੂੰ ਲਗਦਾ ਸੀ ਤੇ ਸਾਰਾ ਕਮਰਾ ਉਸੇ ਸਾਹਿਬ ਬਹਾਦਰ ਨਾਲ ਭਰਿਆ ਹੋਇਆ ਜਾਪਦਾ ਸੀ। ਸੰਤੂ ਛੇਤੀ ੨ ਉਠਿਆ ਤੇ ਸਲਾਮ ਕਰਕੇ ਖੜਾ ਹੋ ਗਿਆ। ਉਸ ਨੇ ਸਾਰੀ ਉਮਰ ਵਿਚ ਕਦੀ ਸਾਹਿਬ ਬਹਾਦਰ ਨੂੰ ਇਨਾਂ ਨੇੜਿਉਂ ਨਹੀਂ ਵੇਖਿਆ ਸੀ। ਸੰਤੂ ਲਿੱਸਾ ਸੀ, ਹਰੀ ਦੂਤ ਲਿੱਸਾ ਸੀ ਤੇ ਬਿਸ਼ਨੀ ਤਾਂ ਹਡੀਆਂ ਦੀ ਮੁਠ ਸੀ। ਪਰ ਇਹ ਸਾਹਿਬ ਬਹਾਦਰ ਪਤਾ ਨਹੀਂ ਕੇਹੜੀ ਦੁਨੀਆਂ ਵਿਚੋਂ ਆਇਆ ਸੀ। ਲਾਲ ਸੁਰਖ ਮੂੰਹ, ਝੋਟੇ ਵਰਗੀ ਗਰਦਨ ਤੇ ਸਰੀਰ ਇਉਂ ਜਾਪੇ ਜਿਕੂੰ ਲੋਹੇ ਦਾ ਹੁੰਦਾ ਹੈ।

ਸਾਹਿਬ ਨੇ ਰਤਾ ਕੁ ਸਾਹ ਲੈਕੇ ਆਪਣੀ ਪੋਸਤੀਨ ਲਾਹ ਦਿਤੀ। ਮੰਜੇ ਉਪਰ ਬੈਠ ਗਿਆ ਤੇ ਪੁਛਣ ਲਗਾ ਕਿ "ਤੁਹਾਡੇ ਵਿਚੋਂ ਵਡਾ ਕਾਰੀਗਰ ਕੌਣ ਹੈ ?"

ਸੰਤੂ ਨੇ ਅਗੇ ਹੋਕੇ ਸਲਾਮ ਕੀਤੀ ਤੇ ਆਖਿਆ:- "ਹਜ਼ੂਰ ਮੈਂ ਹਾਂ।" ਸਾਹਿਬ ਨੇ ਉਚੀ ਆਵਾਜ਼ ਨਾਲ ਚਪੜਾਸੀ ਨੂੰ ਬੁਲਾਇਆ:-"ਓ ਫਰੀਦ, ਹਮਾਰਾ ਚਮੜਾ ਲਾਓ।" ਫਰੀਦ ਵਿਚਾਰਾ ਚਮੜਾ ਹਥ ਵਿਚ ਫੜਕੇ ਦੌੜਦਾ ਆਇਆ। ਸਾਹਿਬ ਨੇ ਸੰਤੂ ਨੂੰ ਕਿਹਾ: "ਅਰੇ ਮੋਚੀ, ਯਿਹ ਚਮੜਾ ਦੇਖੋ।" ਸੰਤੂ ਨੇ ਵੇਖਿਆ। ਸਾਹਿਬ ਨੇ ਪੁਛਿਆ "ਕੁਝ ਪਤਾ ਹੈ ਕਿ ਇਹ ਕੈਸਾ ਚਮੜਾ ਹੈ ?" ਸੰਤੂ ਨੇ ਚਮੜੇ ਨੂੰ ਚੰਗੀ ਤਰ੍ਹਾਂ ਵੇਖਕੇ ਆਖਿਆ:-"ਇਹ ਬੜਾ ਅਛਾ ਚੰਮੜਾ ਹੈ।"

ਸਾਹਿਬ:-"ਬੜਾ ਹਛਾ ਕਾ ਬੱਚਾ। ਤੁਮ ਗਾਉਂ ਕਾ ਮੋਚੀ ਹੈ, ਤੁਮ ਨੇ ਸਾਰੀ ਉਮਰ ਐਸਾ ਚਮੜਾ ਨਹੀਂ ਦੇਖਾ। ਯਿਹ ਬਲੋਚਿਸਤਾਨ ਸੇ ਆਇਆ ਹੈ, ਔਰ ੨੦) ਰੁਪਏ ਕੀਮਤ ਹੈ।"

ਸੰਤੂ ਡਰ ਗਿਆ ਅਤੇ ਕਹਿਣ ਲਗਾ ਸਾਡੀ ਕਿਸਮਤ ਵਿਚ ਇਹੋ ਜਿਹੇ ਚਮੜੇ ਦੇਖਣੇ ਕਿਥੋਂ ਲਿਖੇ ਹਨ।

ਸਾਹਿਬ:-"ਠੀਕ ਹੈ, ਅਬ ਤੁਮ ਹਮਾਰੇ ਵਾਸਤੇ ਇਸ ਕਾ ਫੂਲ ਬੂਟ ਬਨਾਓ !"

ਸੰਤੂ:-"ਅਛਾ ਹਜ਼ੂਰ ਬਣਾ ਦਿਆਂਗਾ।"

ਸਾਹਿਬ:-"ਹਾਂ ਬਣਾ ਦੇਗਾ। ਯਾਦ ਰਖੋ ਹਮ ਕੌਨ ਹੈਂ, ਔਰ ਯੇਹ ਚਮੜਾ ਕੈਸਾ ਹੈ। ਹਮ ਜੰਗਲੋਂ ਕਾ ਅਫਸਰ ਹੈ ਔਰ ਹਮਾਰਾ ਬੂਟ ਕਲਕਤੇ ਮੇਂ ਬਨਤਾ ਹੈ। ਦੇਖੋ ਯੇਹ ਹਮਾਰਾ ਬੂਟ ਏਕ ਸਾਲ ਜ਼ਰੂਰ ਚਲੇ। ਨਾ ਇਸ ਕੀ ਸ਼ਕਲ ਬਿਗੜੇ ਔਰ ਨਾਂ ਟਾਂਕੇ ਉਖੜੇਂ। ਅਗਰ ਤੁਮ

ਬਨਾ ਸਕਤੇ ਹੋ ਤੋ ਚਮੜਾ ਲੇਕਰ ਕਾਟ ਦੋ, ਅਗਰ ਨਹੀਂ ਤੋ ਕਹਿ ਦੋ। ਹਮ ਅਭੀ ਕਹਿਤਾ ਹੈ। ਅਗਰ ਬੂਟ ਕਾ ਸ਼ਕਲ ਖਰਾਬ ਹੋ ਗਿਆ ਯਾ ਟਾਂਕਾ ਉਖੜ ਗਿਆ ਤੋ ਤੁਮ ਕੋ ਕੈਦ ਕਰ ਦੇਗਾ। ਅਗਰ ਅਛਾ ਬੂਟ ਬਨਾਓ ਤੋ ਹਮ ੧੦) ਦਸ ਰੁਪੈ ਦੇਗਾ।

ਸੰਤੂ ਡਰ ਗਿਆ ਤੇ ਪਿਛੇ ਖੜੇ ਹਰੀ ਦੂਤ ਨੂੰ ਅੜਕ ਮਾਰਕੇ ਹੌਲੀ ਜਿਹੀ ਪੁਛਿਆ: "ਇਹ ਕੰਮ ਲੈ ਲਵਾਂ ਕਿ ਨਾ ?" ਹਰੀ ਦੂਤ ਨੇ ਕਿਹਾ "ਲੈ ਲਓ।" ਸੰਤੂ ਨੇ ਸਾਹਿਬ ਦੀ ਸ਼ਰਤ ਮਨਜ਼ੂਰ ਕਰ ਲਈ ਤੇ ਸਾਹਿਬ ਨੇ ਆਪਣੇ ਨੌਕਰ ਨੂੰ ਬੁਲਾਕੇ ਆਪਣਾ ਖੱਬਾ ਬੂਟ ਉਤਾਰਨ ਦਾ ਹੁਕਮ ਕੀਤਾ ਤੇ ਮੇਚਾ ਦੇਣ ਵਾਸਤੇ ਸੰਤੂ ਦੇ ਅਗੇ ਲਤ ਰਖ ਦਿਤੀ। ਸੰਤੂ ਵਿਚਾਰੇ ਨੇ ਆਪਣੇ ਹਥ ਪਰਨੇ ਨਾਲ ਕਿਨੀਂ ਵਾਰੀ ਪੂੰਝਕੇ ਸਾਹਿਬ ਬਹਾਦਰ ਦਾ ਮੇਚਾ ਲੈਣਾ ਸ਼ੁਰੂ ਕੀਤਾ। ਅੱਡੀ ਤੇ ਪੈਰ ਮੇਚਕੇ ਜਦ ਪਿੰਨੀ ਮੇਚਣ ਲਗਾ ਤਾਂ ਉਹ ਬਾਲੇ ਜੇਡੀ ਮੋਟੀ ਸੀ, ਕਾਗਜ਼ ਥੁੜ ਗਿਆ। ਸੰਤੂ ਵਿਚਾਰੇ ਨੇ ਦੋ ਕਾਗਜ਼ ਇਕਠੇ ਕੀਤੇ। ਸਾਹਿਬ ਆਪਣੀਆਂ ਜੁਰਾਬਾਂ ਵਿਚ ਪੈਰ ਹੁਣ ਹਿਲਾ ਰਿਹਾ ਸੀ ਤੇ ਕੋਠੇ ਵਿਚ ਬੈਠਾ ਹੋਇਆ ਲੋਕਾਂ ਵਲ ਬੜੇ ਰੋਹਬ ਨਾਲ ਤਕ ਰਿਹਾ ਸੀ। ਉਸ ਦੀ ਨਜ਼ਰ ਹਰੀ ਦੂਤ ਤੇ ਪਈ। ਪੁਛਣ ਲਗਾ: "ਯੇਹ ਆਦਮੀ ਕੌਨ ਹੈ ?'!

ਸੰਤੂ:—"ਹਜ਼ੂਰ ਇਹ ਕਾਰੀਗਰ ਹੈ ਤੇ ਬੂਟ ਇਸੇ ਸੀਣੇ ਹਨ।"

ਸਾਹਿਬ ਬਹਾਦਰ:—"ਦੇਖੋ ਕਾਰੀਗਰ, ਬੂਟ ਐਸਾ ਬਨਾਓ, ਕਿ ਏਕ ਸਾਲ ਜ਼ਰੂਰ ਚਲੇ।"

ਸੰਤੂ ਨੇ ਦੇਖਿਆ ਕਿ ਹਰੀ ਦੂਤ ਸਾਹਿਬ ਵਲ ਨਹੀਂ ਪਰ ਸਾਹਿਬ ਦੇ ਪਿਛਲੇ ਪਾਸੇ ਗੁਠ ਵਲ ਇਉਂ ਤਕ ਰਿਹਾ ਸੀ, ਜਿਕੂੰ ਉਸ ਨੂੰ ਉੱਥੇ ਕੋਈ ਆਦਮੀ ਨਜ਼ਰ ਆਂਵਦਾ ਹੋਵੇ। ਕੁਝ ਚਿਰ ਦੇਖ ਦੇਖ ਕੇ ਹਰੀ ਦੂਤ ਅਚਨਚੇਤ ਮੁਸਕਰਾ ਪਿਆ ਤੇ ਉਸ ਦਾ ਚੇਹਰਾ ਚਮਕ ਪਿਆ। ਸਾਹਿਬ ਨੇ ਕੜਕ ਕੇ ਕਿਹਾ: "ਹੇ ਬਲੱਡੀ ਫੂਲ, ਦਾਂਤ ਕਿਉਂ ਨਿਕਾਲਤਾ ਹੈ, ਦੇਖੋ ਬੂਟ ਜਲਦੀ ਤਿਆਰ ਕਰ ਦੋ।"

ਸੰਤੂ:–"ਉਹ ਵੇਲੇ ਸਿਰ ਤਿਆਰ ਹੋ ਜਾਣਗੇ ।"

ਸਾਹਿਬ ਨੇ ਕਿਹਾ: "ਹਾਂ ਜਲਦੀ ਫ਼ੁਲ ਬੂਟ ਬਨਾ ਦੋ।"

ਇਹ ਆਖਕੇ ਉਸਨੇ ਆਪਣੇ ਬੂਟ ਤੇ ਪੋਸਤੀਨ ਪਹਿਨ ਲਏ ਅਤੇ ਕੋਠੜੀ ਵਿਚੋਂ ਬਾਹਰ ਨਿਕਲਨ ਲਗਾ ਪਰ ਸਿਰ ਨਿਵਾਣਾਂ ਭੁਲ ਗਿਆ ਤੇ ਉਸਦਾ ਸਿਰ ਦਰਸਾਲ ਨਾਲ ਵਜਿਆ। ਗਾਹਲਾਂ ਕਢਦਾ ਤੇ ਸਿਰ ਮਲਦਾ ਸਾਹਿਬ ਬੱਘੀ ਵਿਚ ਬੈਠਕੇ ਚਲਿਆ ਗਿਆ।

ਜਦ ਉਹ ਤੁਰ ਗਿਆ ਤਾਂ ਸੰਤੂ ਕਹਿਣ ਲਗਾ: "ਆਦਮੀ ਦਾ ਹੱਡ ਕਾਠ ਅਸਲੀ ਇਤਨਾ ਚਾਹੀਦਾ ਹੈ। ਇਸਨੂੰ ਤਾਂ ਕੋਈ ਹਥੌੜੇ ਨਾਲ ਭੀ ਨਾ ਫਿਹ ਸਕੇ। ਇਸਨੇ ਸਾਡੀ ਦਰਸਾਲ ਪੁਟ ਛਡੀ ਹੈ, ਪਰ ਇਹਦੇ ਸਿਰਦਾ ਕੁਝ ਨਹੀਂ ਵਿਗਾੜਆ।" ਬਿਸ਼ਨੀ ਕਹਿਣ ਲਗੀ: "ਉਹ ਜੰਗਲਾਂ ਦਾ ਸਾਹਿਬ ਹੈ, ਹਟਾ ਕੱਟਾ ਕਿਉਂ ਨਾ ਹਵੇ। ਅਜਿਹੇ ਹੱਡ ਕਾਠ ਦੇ ਤਾਂ ਮੌਤ ਵੀ ਨੇੜੇ ਨਹੀਂ ਆ ਸਕਦੀ।"

( ੬ )

ਸੰਤੂ ਨੇ ਹਰੀ ਦੂਤ ਨੂੰ ਤਾਕੀਦ ਕੀਤੀ ਕਿ: "ਚਮੜਾ

ਬੜਾ ਮਹਿਗਾ ਹੈ ਤੇ ਸਾਹਿਬ ਬੜਾ ਗੁਸੇ ਵਾਲਾ ਹੈ। ਤੂੰ ਬੜਾ ਸਿਆਣਾ ਆਦਮੀ ਹੈਂ, ਮੇਚੇ ਦੇ ਅਨੁਸਾਰ ਬੂਟ ਬਣਾ ਦੇਈਂ।"

Nf ਹਰੀਦੂਤ ਨੇ "ਸਤਿ ਬਚਨ" ਆਖਕੇ ਚਮੜਾ ਕਟਣਾ ਸ਼ੁਰੂ ਕੀਤਾ। ਬਿਸ਼ਨੀ ਪਈ ਵੇਖਦੀ ਸੀ ਤੇ ਹੈਰਾਨ ਸੀ ਕਿ ਹਰੀ ਦੂਤ ਨਰਮ ਸਲੀਪਰ ਬਣਾ ਰਿਹਾ ਹੈ। ਪਤਾ ਨਹੀਂ ਸਾਹਬਾਂ ਦੇ ਬੂਟ ਇਸੇ ਤਰ੍ਹਾਂ ਬਣਦੇ ਹੋਣਗੇ। ਜਦ ਚਮੜਾ ਕਟਕੇ ਹਰੀ ਦੂਤ ਨੇ ਨਰਮ ਸਲੀਪਰ ਬਣਾ ਛਡੇ ਤੇ ਸੰਤੂ ਨੇ ਆਕੇ ਵੇਖਿਆ ਤਾਂ ਉਸਦੀ ਖਾਨਿਓਂ ਗਈ। ਦੁਹੱਥੜ ਪਿਟਕੇ ਕਹਿਣ ਲੱਗਾ: "ਹਰੀ ਦੂਤ ਤੂੰ ਮੈਨੂੰ ਕੈਦ ਕਰਾ ਦੇਣਾ ਹੈ। ਇਕ ਸਾਲ ਤੈਨੂੰ ਕੰਮ ਕਰਦਿਆਂ ਹੋਇਆ ਹੈ, ਤੂੰ ਕੋਈ ਗ਼ਲਤੀ ਨਹੀਂ ਕੀਤੀ। ਪਰ ਐਤਕੀ ਪਤਾ ਨਹੀਂ ਤੈਨੂੰ ਕੀ ਹੋ ਗਿਆ ਹੈ। ਸਾਹਿਬ ਨੇ ਲੰਬੇ ਬੂਟ ਆਖੇ ਸਨ ਤੂੰ ਨਰਮ ਸਲੀਪਰ ਬਣਾ ਦਿਤੇ। ਮੈਂ ਸਾਹਿਬ ਨੂੰ ਕੀ ਜਵਾਬ ਦੇਵਾਂਗਾ ਤੇ ੨੦) ਰੁਪਏ ਵਾਲਾ ਚਮੜਾ ਉਸਨੂੰ ਕਿਥੋਂ ਮੋੜ ਦੇਵਾਂਗਾ।"

ਅਜੇ ਸੰਤੂ ਦੇ ਮੂੰਹ ਵਾਲੀ ਗਲ ਮੁਕੀ ਨਹੀਂ ਸੀ ਕਿ ਬੂਹੇ ਤੇ ਕਿਸੇ ਦੇ ਆਵਣ ਦਾ ਖੜਕਾ ਹੋਇਆ। ਇਨ੍ਹਾਂ ਨੇ ਵੇਖਿਆ ਇਕ ਵਰਦੀ ਵਾਲਾ ਚਪੜਾਸੀ ਘੋੜੇ ਤੋਂ ਉਤਰਕੇ ਘੋੜਾ ਬਾਹਰ ਬੰਨ੍ਹ ਰਿਹਾ ਸੀ। ਬਿਸ਼ਨੀ ਨੇ ਬੂਹਾ ਖੋਹਲਿਆ ਤੇ ਉਹ ਨੌਕਰ ਅੰਦਰ ਆਇਆ ਜੇਹੜਾ ਸਾਹਿਬ ਬਹਾਦਰ ਦੇ ਨਾਲ ਆਇਆ ਸੀ। ਸੰਤੂ ਨੇ ਪੁਛਿਆ: "ਜਨਾਬ ਕੀ ਹੁਕਮ ਹੈ ?" ਉਸ ਨੇ ਆਖਿਆ: 'ਕਿ ਮੇਮ ਸਾਹਿਬ ਨੇ ਮੈਨੂੰ ਬੂਟਾਂ ਵਾਸਤੇ ਭੇਜਿਆ ਹੈ।'

ਸੰਤੂ:–'ਬੂਟਾਂ ਵਾਸਤੇ ਕੀ ਹੁਕਮ ਹੈ ?'

ਨੌਕਰ—'ਸਾਡੇ ਸਾਹਿਬ ਨੂੰ ਹੁਣ ਬੂਟਾਂ ਦੀ ਲੋੜ ਨਹੀਂ ਉਹ ਮਰ ਚੁਕਾ ਹੈ।'

ਸੰਤੂ—'ਇਹ ਕਿਵੇਂ ਹੋ ਸਕਦਾ ਹੈ ?'

ਨੌਕਰ—'ਤੁਸਾਡੇ ਪਾਸੋਂ ਜਾਕੇ ਸਾਹਿਬ ਨੂੰ ਘਰ ਪਹੁੰਚਣ ਦੀ ਵੇਹਲ ਨਹੀਂ ਮਿਲੀ। ਉਹ ਫ਼ਿਟਨ ਦੇ ਵਿਚ ਹੀ ਮਰ ਗਿਆ। ਜਦ ਘਰ ਪਹੁਚਕੇ ਅਸੀਂ ਫ਼ਿਟਨ ਦਾ ਬੂਹਾ ਸਾਹਿਬ ਦੇ ਉਤਰਨ ਵਾਸਤੇ ਖੋਲ੍ਹਿਆ ਤਾਂ ਉਹ ਮਰਕੇ ਇਤਨਾ ਆਕੜ ਚੁਕਾ ਹੀ ਕਿ ਅਸੀਂ ਬੜੀ ਮੁਸ਼ਕਿਲ ਨਾਲ ਗਡੀਓਂ ਬਾਹਰ ਕਢਿਆ। ਸਾਡੀ ਮੇਮ ਸਾਹਿਬ ਨੇ ਮੈਨੂੰ ਫ਼ੌਰਨ ਦੁੜਾਇਆ ਕਿ ਛੇਤੀ ਮੋਚੀ ਨੂੰ ਕਹੋ, ਬੂਟਾਂ ਦੀ ਲੋੜ ਨਹੀਂ, ਨਰਮ ਸਲੀਪਰ ਬਣਾ ਦਿਓ, ਉਹ ਮੁਰਦੇ ਨੂੰ ਦਫਨਾਨ ਲਗਿਆਂ ਪਵਾਏ ਜਾਣਗ। ਮੈਨੂੰ ਸਲੀਪਰ ਛੇਤੀ ਣਾ ਦਿਓ ਮੈਂ ਨਾਲ ਲੈਕੇ ਜਾਣੇ ਹਨ।"

ਹਰੀ ਦੂਤ ਨੇ ਬਚਿਆ ਹੋਇਆ ਚਮੜਾ ਅਤੇ ਸਲੀਪਰ ਕਾਗਜ਼ ਵਿਚ ਲਪੇਟੇ ਅਤੇ ਉਸ ਨੌਕਰ ਦੇ ਹਵਾਲੇ ਕਰ ਦਿਤੇ।

( ੭ )

ਸਮਾਂ ਹੌਲੇ ੨ ਬੀਤਦਾ ਗਿਆ ਤੇ ਹਰੀ ਦੂਤ ਨੂੰ ਸੰਤੂ ਪਾਸ ਰਹਿੰਦਿਆਂ ਛੇ ਸਾਲ ਗੁਜ਼ਰ ਗਏ। ਉਸ ਦੀਆਂ ਆਦਤਾਂ ਵਿਚ ਕੋਈ ਫਰਕ ਨਾ ਪਿਆ। ਨਾ ਬਾਹਰ ਕਿਤੇ ਜਾਵੇ ਅਤੇ ਨਾਂ ਕਿਸੇ ਨਾਲ ਬਿਨਾਂ ਮਤਲਬ ਦੇ ਬੋਲੇ। ਇਸ ਲੰਮੇ ਸਮੇਂ ਵਿਚ ਉਹ ਕੇਵਲ ਦੋ ਬਾਰ ਹਸਿਆ ਸੀ, ਇਕ ਤਾਂ ਜਦੋਂ ਬਿਸ਼ਨੀ ਨੇ ਉਸ ਨੂੰ ਰੋਟੀ ਦਿਤੀ ਸੀ ਤੇ ਦੂਜ ਜਦ ਸਾਹਿਬ ਬਹਾਦੁਰ ਝੌਂਪੜੀ ਵਿਚ ਆਇਆ ਸੀ। ਸੰਤੂ ਉਸ ਦੇ ਕੰਮ ਤੇ ਬਹੁਤ

ਪ੍ਰਸੰਨ ਸੀ। ਹੁਣ ਉਸਨੇ ਇਹ ਪੁਛਣਾ ਹੀ ਛਡ ਦਿਤਾ ਕਿ ਤੂੰ ਕਿਥੋਂ ਆਇਆ ਹੈਂ?

ਇਕ ਦਿਨ ਸਾਰੇ ਘਰ ਵਿਚ ਬੈਠੇ ਸਨ ਕਿ ਸੰਤੂ ਦੇ ਮੁੰਡੇ ਨੇ ਆਕੇ ਕਿਹਾ:--"ਚਾਚਾ ਹਰੀ ਦੂਤ, ਅਹ ਵੇਖੋ, ਇਕ ਜ਼ਨਾਨੀ ਦੋ ਕੁੜੀਆਂ ਨੂੰ ਨਾਲ ਲੈਕੇ ਆ ਰਹੀ ਹੈ ਤੇ ਕੁੜੀਆਂ ਵਿਚੋਂ ਇਕ ਲੰਗੜੀ ਹੈ।"

ਇਹ ਗਲ ਸੁਣਦਿਆਂ ਸਾਰ ਹਰੀ ਦੂਤ ਨੇ ਕੰਮ ਛਡ ਦਿਤਾ ਅਤੇ ਬਾਰੀ ਵਿਚੋਂ ਵੇਖਣ ਲਗਾ। ਆਪਣਾ ਕੰਮ ਛਡਕੇ ਹਰੀ ਦੂਤ ਬਾਰੀ ਵਿਚੋਂ ਬਾਹਰ ਨੂੰ ਬੜੀ ਅਜੀਬ ਦ੍ਰਿਸ਼ਟੀ ਨਾਲ ਵੇਖ ਰਿਹਾ ਸੀ।

ਜਦ ਉਹ ਜ਼ਨਾਨੀ ਦੋਹਾਂ ਕੁੜੀਆਂ ਨੂੰ ਨਾਲ ਲੈਕੇ ਅੰਦਰ ਆਈ ਤਾਂ ਸੰਤੂ ਨੇ ਉਠਕੇ ਉਸਦਾ ਆਦਰ ਕੀਤਾ ਤੇ ਬੈਠਣ ਨੂੰ ਥਾਂ ਦਿਤੀ। ਕੁੜੀਆਂ ਸਹਿਮਕੇ ਜ਼ਨਾਨੀ ਦੇ ਨੇੜੇ ਖੜੀਆਂ ਸਨ। ਦੋਹਾਂ ਦੀ ਆਯੂ ਇਕੋ, ਸ਼ਕਲ ਇਕੋ, ਲਿਬਾਸ ਇਕੋ ਸੀ। ਫਰਕ ਕੇਵਲ ਇਹੋ ਸੀ ਕਿ ਇਕ ਖਬੀ ਲੱਤੋਂ ਲੰਗੜੀ ਸੀ। ਜ਼ਨਾਨੀ ਨੇ ਆਖਿਆ: "ਮੈਨੂੰ ਇਨ੍ਹਾਂ ਕੁੜੀਆਂ ਵਾਸਤੇ ਬੂਟ ਬਣਾ ਦਿਓ।"

ਸੰਤੂ ਨੇ ਕਿਹਾ:"ਸਤਿ ਬਚਨ, ਮੇਰਾ ਆਦਮੀ ਹਰੀਦੂਤ ਬੜਾ ਕਾਰੀਗਰ ਹੈ, ਅਸੀਂ ਕਦੀ ਛੋਟੀਆਂ ਕੁੜੀਆਂ ਦੇ ਬੂਟ ਨਹੀਂ ਬਣਾਏ ਪਰ ਇਹ ਮੁੰਡਾ ਚੰਗਾ ਕੰਮ ਕਰ ਦੇਵੇਗਾ।"

ਸੰਤੂ ਨੇ ਹਰੀ ਦੂਤ ਵਲ ਵੇਖਿਆ ਤਾਂ ਹੈਰਾਨ ਹੋਇਆ ਹਰੀ ਦੂਤ ਕੁੜੀਆਂ ਨੂੰ ਬਟ ਬਿਟ ਵੇਖ ਰਿਹਾ ਸੀ। ਕੰਮ ਧੰਦਾ ਉਸਦੀ ਝੋਲੀ ਵਿਚ ਐਵੇਂ ਹੀ ਪਿਆ ਸੀ, ਪਰ ਉਸ ਦੀ

ਨਜ਼ਰ ਕੁੜੀਆਂ ਤੇ ਸੀ। ਸੰਤੂ ਨੇ ਲੰਗੜੇ ਪੈਰ ਦਾ ਮਾਪ ਲਿਆ ਤੇ ਬਾਕੀ ਪੈਰਾਂ ਦਾ ਮਾਪ ਲੈਕੇ ਮੁਲ ਦਾ ਫੈਸਲਾ ਕਰਨ ਲਗਾ। ਜਦ ਫ਼ੈਸਲਾ ਹੋ ਗਿਆ ਤਾਂ ਉਸ ਜ਼ਨਾਨੀ ਨੇ ਕਿਹਾ:— "ਲੰਗੜੇ ਪੈਰ ਦਾ ਖਾਸ ਖਿਆਲ ਰਖਕੇ ਬੂਟ ਬਨਾਣਾ।"

ਸੰਤੂ:—"ਬਹੁਤ ਹੱਛਾ, ਵਿਚਾਰੀ ਕੁੜੀ ਤਾਂ ਬੜੀ ਸੁੰਦਰ ਹੈ, ਪੈਰ ਦਾ ਪਤਾ ਨਹੀਂ ਜਨਮ ਤੋਂ ਹੀ ਸ਼ੈਦ ਐਸਾ ਹੋਵੇ।"

ਜ਼ਨਾਨੀ:—"ਨਹੀਂ, ਇਸ ਬੱਚੀ ਦੀ ਖੱਬੀ ਲਤ ਇਸ ਦੀ ਮਾਂ ਦੇ ਤਲੇ ਆਕੇ ਚਿਬਾੜੀ ਗਈ।"

ਸੰਤੂ:—"ਤਾਂ ਫਿਰ ਆਪ ਇਨ੍ਹਾਂ ਦੀ ਮਾਤਾ ਨਹੀਂ ਹੋ?"

ਜ਼ਨਾਨੀ:—"ਨਹੀਂ ਮੈਂ ਇਨ੍ਹਾਂ ਦੀ ਮਾਂ ਨਹੀਂ ਤੇ ਨਾ ਮੇਰਾ ਹੋਰ ਕੋਈ ਰਿਸ਼ਤਾ ਹੈ। ਇਹ ਕੁੜੀਆਂ ਪਰਾਈਆਂ ਸਨ ਤੇ ਮੈਂ ਇਨ੍ਹਾਂ ਨੂੰ ਪਾਲਿਆ ਹੈ।"

ਬਿਸ਼ਨੀ:--"ਤੁਸਾਡੀਆਂ ਬਚੀਆਂ ਨਹੀਂ, ਪਰ ਤੁਸੀਂ ਇਨ੍ਹਾਂ ਨੂੰ ਪਾਲਿਆ ਤਾਂ ਆਪਣੀਆਂ ਵਾਂਗ ਹੈ, ਤੁਸਾਡਾ ਇਨ੍ਹਾਂ ਨਾਲ ਬਹੁਤ ਪ੍ਰੇਮ ਹੈ।"

ਜ਼ਨਾਨੀ:-"ਮੈਂ ਇਨ੍ਹਾਂ ਨਾਲ ਪਿਆਰ ਨਾ ਕਰਾਂ ਤਾਂ ਕੀ ਕਰਾਂ? ਦੋਹਾਂ ਨੂੰ ਮੈਂ ਆਪਣੀ ਛਾਤੀ ਦਾ ਦੁਧ ਪਿਲਾਇਆ ਹੈ। ਮੇਰਾ ਇਕ ਮੁੰਡਾ ਸੀ, ਉਸਨੂੰ ਰਬ ਨੇ ਲੈ ਲਿਆ। ਮੈਂ ਇਨ੍ਹਾਂ ਕੁੜੀਆਂ ਨੂੰ ਐਸਾ ਪਿਆਰ ਕਰਦੀ ਹਾਂ ਜੋ ਮੁੰਡੇ ਨਾਲ ਭੀ ਨਹੀਂ ਕਰਦੀ ਸਾਂ।"

ਬਿਸ਼ਨੀ:--"ਇਹ ਕਿਸਦੀਆਂ ਧੀਆਂ ਹਨ ?"

ਜ਼ਨਾਨੀ:--"ਇਨ੍ਹਾਂਦੇ ਮਾਂ ਬਾਪ ਮਰਿਆਂ ਛੇ ਸਾਲ ਬੀਤ ਗਏ ਹਨ। ਦੋਵੇਂ ਇਕੋ ਸਤਵਾਰੇ ਵਿਚ ਮਰ ਗਏ, ਬਾਪ

ਮੰਗਲਵਾਰ ਨੂੰ ਮਰਿਆ ਤੇ ਇਹ ਸ਼ੁਕਰਵਾਰ ਨੂੰ ਜੰਮੀਆਂ ਪਰ ਉਸੇ ਦਿਨ ਇਨ੍ਹਾਂ ਦੀ ਮਾਂ ਭੀ ਮਰ ਗਈ। ਇਨ੍ਹਾਂ ਦਾ ਬਾਪ ਲਕੜਹਾਰਾ ਸੀ। ਇਕ ਦਰਖਤ ਉਸ ਉਪਰ ਡਿੱਗਾ ਤੇ ਘਰ ਪਹੁੰਚਣ ਤੋਂ ਪਹਿਲਾਂ ਉਹ ਨਿਰੰਕਾਰ ਦੇ ਦੇਸ ਪਹੁੰਚ ਗਿਆ। ਸ਼ੁਕਰਵਾਰ ਨੂੰ ਇਹ ਕੁੜੀਆਂ ਜੰਮੀਆਂ। ਮੈਂ ਦੂਜੇ ਦਿਨ ਇਨ੍ਹਾਂ ਦੇ ਘਰ ਗਈ, ਇਹ ਸਾਡੇ ਹਮਸਾਏ ਸਨ, ਘਰ ਵਿਚ ਜਾਕੇ ਮੈਂ ਵੇਖਿਆ, ਇਨ੍ਹਾਂ ਦੀ ਮਾਂ ਮਰਕੇ ਲਕੜ ਹੋਈ ਪਈ ਹੈ ਤੇ ਕੁੜੀਆਂ ਦੋਵੇਂ ਜੀਂਵਦੀਆਂ ਹਨ। ਮਰਨ ਲਗਿਆਂ ਮਾਂ ਦੀ ਲੱਤ ਇਕ ਕੁੜੀ ਦੇ ਖਬੇ ਪੈਰ ਤੇ ਆ ਗਈ ਤੇ ਇਹ ਲੰਗੜੀ ਹੋ ਗਈ। ਜਦ ਗੁਆਂਢੀਆਂ ਨੇ ਕਠੇ ਹੋਕੇ ਇਨ੍ਹਾਂ ਦੀ ਮਾਂ ਦਾ ਸਸਕਾਰ ਕੀਤਾ ਤਾਂ ਮੈਨੂੰ ਸਾਰਿਆਂ ਨੇ ਆਖਿਆ ਜੋ ਇਨ੍ਹਾਂ ਕੁੜੀਆਂ ਨੂੰ ਹਾਲਾਂ ਪਾਲੋ, ਪਿਛੇ ਕੁਝ ਹੋਰ ਸਲਾਹ ਕਰਾਂਗੇ, ਮੇਰਾ ਮੁੰਡਾ ਦੋ ਮਹੀਨੇ ਦਾ ਸੀ, ਮੈਂ ਜਵਾਨ ਸਾਂ ਤੇ ਖੁਰਾਕ ਭੀ ਚੰਗੀ ਖਾਂਦਾ ਸਾਂ, ਮੇਰੀ ਛਾਤੀ ਵਿਚ ਦੁਧ ਇਤਨਾਂ ਜ਼ਿਆਦਾ ਹੋ ਗਿਆ ਕਿ ਤਿੰਨਾਂ ਨੂੰ ਪਾਲਦੀ ਰਹੀ। ਦੋ ਸਾਲ ਪਿਛੋਂ ਮੇਰਾ ਮੁੰਡਾ ਤਾਂ ਮਰ ਗਿਆ ਪਰ ਇਹ ਦੋਨੋਂ ਜੀਂਦੀਆਂ ਰਹੀਆਂ। ਲੰਗੜੀ ਨੂੰ ਪਹਿਲਾਂ ਮੈਂ ਥੋੜਾ ਦੁਧ ਚੁੰਘਾਂਦੀ ਸਾਂ ਪਰ ਫੇਰ ਮੇਰੇ ਮਨ ਵਿਚ ਦਇਆ ਆਈ ਭਈ ਇਹ ਭੀ ਰਬ ਦਾ ਜੀਵ ਹੈ। ਇਸ ਵੇਲੇ ਮੈਨੂੰ ਲੰਗੜੀ ਵਧੇਰੇ ਪਿਆਰੀ ਲਗਦੀ ਹੈ।"

ਇਹ ਆਖਕੇ ਉਸ ਜ਼ਨਾਨੀ ਨੇ ਲੰਗੜੀ ਕੁੜੀ ਨੂੰ ਚੁੰਮਿਆਂ ਤੇ ਜੁਤੀਆਂ ਦੀ ਸਾਈ ਦੇਕੇ ਟੁਰਦੀ ਹੋਈ। ਹਰੀ ਦੂਤ ਓਨ੍ਹਾਂ ਨੂੰ ਜਾਂਦਿਆਂ ਤਕਦਾ ਰਿਹਾ।

( ੮ )

ਬਿਸ਼ਨੀ ਅਰ ਸੰਤੂ ਹਰੀ ਦੂਤ ਦੀ ਇਸ ਅਜੀਬ ਦਸ਼ਾ ਤੇ ਹੈਰਾਨ ਸਨ। ਬਿਸ਼ਨੀ ਕਹਿਣ ਲਗੀ:'ਸਿਆਣਿਆਂ ਨੇ ਸਚ ਕਿਹਾ ਹੈ,ਮਾਂ ਪਿਉ ਨਹੀਂ ਪਾਲਦੇ, ਰਬ ਆਪ ਪਾਲਨਹਾਰ ਹੈ।'

ਇਹ ਸੁਣਕੇ ਹਰੀ ਦੂਤ ਦਾ ਚੇਹਰਾ ਇਤਨਾਂ ਚਮਕਿਆ, ਮਾਨੋਂ ਬਿਜਲੀ ਦਾ ਚਾਨਣ ਹੁੰਦਾ ਹੈ । ਉਹ ਆਪਣੀ ਥਾਂ ਤੋਂ ਉਠ ਖੜਾ ਹੋਇਆ ਤੇ ਕੰਮ ਧੰਧੇ ਵਾਲੇ ਹਥਿਆਰ ਮੇਜ਼ ਪਰ ਰਖਕੇ ਕਹਿਣ ਲੱਗਾ:-"ਮੇਰੇ ਮਿਹਰਵਾਨ ਮਿਤਰੋ, ਮੈਨੂੰ ਛੁਟੀ ਦਿਓ, ਮੈਂ ਬਥੇਰਾ ਚਿਰ ਤੁਹਾਡੇ ਪਾਸ ਰਿਹਾ ਹਾਂ, ਹੁਣ ਅਕਾਲ ਪੁਰਖ ਨੇ ਮੈਨੂੰ ਬਖਸ਼ ਦਿਤਾ ਹੈ, ਤੁਸੀਂ ਭੀ ਮੇਰਾ ਕੋਈ ਕਸੂਰ ਹੋਵੇ ਤਾਂ ਮਾਫ ਕਰੋ।"

ਹਰੀ ਦੂਤ ਦੇ ਸਿਰ ਦੇ ਚੁਫੇਰੇ ਚਾਨਣ ਹੋ ਰਿਹਾ ਸੀ, ਸੰਤੂ ਨੇ ਉਠਕੇ ਹਥ ਜੋੜੇ ਤੇ ਆਖਿਆ:-"ਹਰੀ ਦੂਤ, ਇਹ ਅਸੀਂ ਜਾਣਦੇ ਹਾਂ ਕਿ ਤੂੰ ਐਵੇਂ ਮਾਮੂਲੀ ਇਨਸਾਨ ਨਹੀਂ, ਨਾ ਮੈਂ ਤੈਨੂੰ ਰੋਕ ਸਕਦਾ ਹਾਂ ਅਤੇ ਨਾ ਕੁਝ ਆਖ ਸਕਦਾ ਹਾਂ। ਪਰ ਇਹ ਦਸ ਕਿ ਮੈਂ ਤੈਨੂੰ ਪਹਿਲੇ ਦਿਨ ਲਿਆਇਆ ਤੂੰ ਉਦਾਸ ਕਿਉਂ ਸੀ। ਫੇਰ ਜਦ ਬਿਸ਼ਨੀ ਨੇ ਤੈਨੂੰ ਰੋਟੀ ਦਿਤੀ ਤਾਂ ਤੂੰ ਹਸਿਆ, ਦੂਜੀ ਵਾਰ ਸਾਹਿਬ ਬਹਾਦਰ ਨੂੰ ਵੇਖਕੇ ਹਸਿਆ ਤੇ ਹੁਣ ਤੀਜੀ ਵਾਰ ਕੁੜੀਆਂ ਵਾਲੀ ਗਲ ਸੁਣਕੇ ਤੂੰ ਹਸਿਆ ਤੇ ਨਿਰਾ ਚਾਨਣ ਹੋ ਗਿਆ। ਮੈਨੂੰ ਇਹ ਦਸ ਕਿ ਤੇਰੇ ਵਿਚ ਚਮਕ ਕਿਥੋਂ ਆਈ ਤੇ ਤੂੰ ਤਿੰਨ ਵੇਰ ਹਸਿਆ ਕਿਉਂ ?"

ਹਰੀਦੂਤ ਨੇ ਜਵਾਬ ਦਿਤਾ:-ਮੇਰੇ ਵਿਚ ਚਮਕ ਇਸ ਲਈ ਹੈ ਕਿ ਅਕਾਲ ਪੁਰਖ ਨੇ ਮੈਨੂੰ ਸਜ਼ਾ ਦੇਣ ਪਿਛੋਂ

ਮਾਫ਼ ਕਰ ਦਿਤਾ ਹੈ। ਮੈਂ ਤਿੰਨ ਵਾਰ ਇਸ ਲਈ ਹਸਿਆ ਕਿ ਰਬ ਨੇ ਮੈਨੂੰ ਤਿੰਨਾਂ ਸਵਾਲਾਂ ਦੇ ਜਵਾਬ ਸਿਖਣ ਲਈ ਭੇਜਿਆ ਸੀ ਤੇ ਮੈਨੂੰ ਉਹ ਪਤਾ ਲਗ ਗਏ ਹਨ। ਪਹਿਲੇ ਦਾ ਪਤਾ ਉਸ ਵਕਤ ਲਗਾ ਜਦ ਬਿਸ਼ਨੀ ਨੇ ਮੈਨੂੰ ਰੋਟੀ ਦਿਤੀ, ਦੂਜੇ ਦਾ ਪਤਾ ਤਦ ਲਗਾ ਜਦ ਸਾਹਿਬ ਬਹਾਦਰ ਸਾਡੀ ਝੌਂਪੜੀ ਵਿਚ ਆਇਆ ਤੇ ਤੀਜੇ ਦਾ ਅਜ ਪਤਾ ਲਗ ਗਿਆ ਹੈ।"

ਸੰਤੂ:—"ਉਹ ਸਵਾਲ ਕੀ ਹਨ ਤੇ ਤੈਨੂੰ ਸਜ਼ਾ ਕਿਉਂ ਮਿਲੀ?"

ਹਰੀਦੂਤ:—"ਮੈਨੂੰ ਸਜ਼ਾ ਇਸ ਲਈ ਮਿਲੀ ਕਿ ਮੈਂ ਅਕਾਲ ਪੁਰਖ ਦੀ ਹੁਕਮ ਅਦੂਲੀ ਕੀਤੀ। ਮੈਂ ਕਰਤਾਰ ਦਾ ਦੂਤ ਹਾਂ, ਮੈਨੂੰ ਇਕ ਜ਼ਨਾਨੀ ਦੀ ਜਾਨ ਲੈਣ ਵਾਸਤੇ ਜ਼ਮੀਨ ਤੇ ਭੇਜਿਆ ਗਿਆ। ਮੈਂ ਧਰਤੀ ਤੇ ਪਹੁੰਚਕੇ ਦੇਖਿਆ, ਉਹ ਜ਼ਨਾਨੀ ਬੀਮਾਰ ਤੇ ਕੱਲੀ ਪਈ ਹੈ, ਤੇ ਉਸ ਦੇ ਪਾਸ ਦੋ ਸਜਰੀਆਂ ਜੌੜੀਆਂ ਕੁੜੀਆਂ ਹੌਲੇ ਹੌਲੇ ਹਥ ਪੈਰ ਮਾਰਦੀਆਂ ਸਨ ਪਰ ਮਾਂ ਪਾਸ ਇਤਨੀ ਤਾਕਤ ਨਹੀਂ ਸੀ ਜੋ ਉਨ੍ਹਾਂ ਨੂੰ ਆਪਣੀ ਛਾਤੀ ਨਾਲ ਲਾਕੇ ਦੁਧ ਚੁੰਘਾਵੇ। ਮੈਨੂੰ ਵੇਖ ਕੇ ਉਹ ਸਮਝ ਗਈ ਕਿ ਅੰਤ ਵੇਲਾ ਆ ਗਿਆ ਹੈ ਤੇ ਹਥ ਜੋੜਕੇ ਰੋ ਰੋ ਆਖਿਓਸੁ:—"ਹੇ ਕਰਤਾਰ ਦੇ ਦੂਤ, ਮੇਰਾ ਘਰ ਵਾਲਾ ਪਰਸੋਂ ਮਰਿਆ ਸੀ, ਮੇਰੀ ਨਾ ਕੋਈ ਮਾਂ ਨਾ ਭੈਣ, ਨਾ ਚਾਚੀ, ਨਾ ਤਾਈ, ਨਾ ਨਿਨਾਣ, ਨਾ ਭਰਜਾਈ, ਇਹਨਾਂ ਬਚੀਆਂ ਨੂੰ ਕੌਣ ਪਾਲੇਗਾ। ਮੈਨੂੰ ਅਜ ਨਾ ਮਾਰ। ਮਰਨ ਤੋਂ ਪਹਿਲਾਂ ਮੈਨੂੰ ਆਗਿਆ ਦੇਹ ਜੋ ਇਹਨਾਂ ਬੱਚੀਆਂ ਨੂੰ ਦੁਧ ਪਿਆਕੇ ਤੁਰਨ ਫਿਰਨ ਜੋਗਾ ਕਰ ਦਿਆਂ। ਮਾਂ ਬਾਪ ਤੋਂ

ਬਿਨਾਂ ਬੱਚੇ ਕਿਵੇਂ ਜੀ ਸਕਦੇ ਹਨ ?

ਮੈਨੂੰ ਉਸ ਜ਼ਨਾਨੀ ਤੇ ਤਰਸ ਆਇਆ, ਇਕ ਕੁੜੀ ਨੂੰ ਚੁਕ ਕੇ ਮੈਂ ਉਸ ਦੀ ਛਾਤੀ ਤੇ ਰਖਿਆ ਅਤੇ ਦੂਜੀ ਨੂੰ ਉਸ ਦੇ ਹਥ ਵਿਚ ਫੜਾਇਆ ਤੇ ਨਿਰੰਕਾਰ ਦੇ ਹਜ਼ੂਰ ਮੁੜ ਆਇਆ। ਵਾਪਸ ਆਕੇ ਮੈਂ ਬੇਨਤੀ ਕੀਤੀ ਕਿ "ਉਸ ਜ਼ਨਾਨੀ ਦਾ ਮਰਦ ਇਕ ਬ੍ਰਿਛ ਤਲੇ ਆਕੇ ਮਰ ਗਿਆ । ਉਸ ਦੀਆਂ ਦੋ ਸਜਰੀਆਂ ਕੁੜੀਆਂ ਹਨ, ਉਹ ਕਹਿੰਦੀ ਹੈ, ਮਾਂ ਬਾਪ ਤੋਂ ਬਿਨਾਂ ਬੱਚੇ ਕਿਵੇਂ ਜੀ ਸਕਦੇ ਹਨ—ਮੈਂ ਇਸ ਵਾਸਤੇ ਉਸ ਦੀ ਰੂਹ ਨਹੀਂ ਲਈ।"

ਅਕਾਲ ਪੁਰਖ ਵਲੋਂ ਹੁਕਮ ਹੋਇਆ—ਜਾਓ, ਉਸ ਜ਼ਨਾਨੀ ਦੀ ਰੂਹ ਲਵੋ ਤੇ ਇਨ੍ਹਾਂ ਤਿੰਨਾਂ ਸਵਾਲਾਂ ਦੇ ਜਵਾਬ ਸਿਖ ਕੇ ਆਓ:—

(੧) ਆਦਮੀ ਦੇ ਅੰਦਰ ਕੀ ਵਸਦਾ ਹੈ ?
(੨) ਆਦਮੀ ਨੂੰ ਕਿਸ ਗਲ ਦਾ ਪਤਾ ਨਹੀਂ ?
(੩) ਜੀਵਨ ਆਧਾਰ ਕੀ ਹੈ ?

ਜਦ ਇਨ੍ਹਾਂ ਤਿਨਾਂ ਸਵਾਲਾਂ ਦੇ ਜਵਾਬ ਸਿਖ ਲਵੇਂਗਾ ਤਦ ਤੈਨੂੰ ਵਾਪਸ ਆਵਣ ਦੀ ਆਗਿਆ ਹੈ।

ਮੈਂ ਫਿਰ ਵਾਪਸ ਧਰਤੀ ਤੇ ਆਇਆ ਤੇ ਉਸ ਜ਼ਨਾਨੀ ਦੀ ਆਤਮਾ ਲੈ ਲਈ। ਬੱਚੀਆਂ ਉਸ ਦੀ ਛਾਤੀ ਤੋਂ ਡਿਗ ਪਈਆਂ, ਮਰਨ ਲਗਿਆਂ ਉਸ ਨੇ ਪਾਸਾ ਪਰਤਿਆ ਤੇ ਇਕ ਕੁੜੀ ਦੀ ਖੱਬੀ ਲੱਤ ਉਸ ਦੇ ਤੱਲੇ ਆਕੇ ਮਰੋੜੀ ਗਈ। ਮੈਂ ਰੂਹ ਨੂੰ ਲੈਕੇ ਪਿੰਡ ਤੋਂ ਬਾਹਰ ਅਕਾਸ਼ ਵਿਚ ਚੜ੍ਹਿਆ ਪਰ ਇਕ ਹਵਾ ਚਲੀ, ਮੇਰੇ ਖੰਬ ਝੜ ਗਏ ਤੇ ਰੂਹ ਕੱਲ੍ਹੀ

ਨਿਰੰਕਾਰ ਪਾਸ ਗਈ, ਮੈਂ ਉਥੇ ਹੀ ਡਿਗ ਪਿਆ। ਮੈਂ ਉਸ ਖੇਤ ਵਿਚ ਕੱਲ੍ਹਾ ਤੇ ਨੰਗਾ ਪਿਆ ਸਾਂ। ਮੈਨੂੰ ਮਨੁਸ਼ ਬਣਕੇ ਪਤਾ ਲਗਾ ਜੋ ਭੁਖ ਤੇ ਪਾਲਾ ਕੀ ਹੁੰਦੇ ਹਨ। ਮੈਨੂੰ ਭੁਖ ਲਗੀ ਹੋਈ ਸੀ ਤੇ ਪਾਲੇ ਨਾਲ ਕੁਕੜੀ ਹੋਇਆ ਪਿਆ ਸਾਂ, ਨਾਲ ਦੇ ਸ਼ਿਵਾਲੇ ਦਾ ਦਰਵਾਜ਼ਾ ਬੰਦ ਸੀ, ਇਸ ਲਈ ਸ਼ਿਵਾਲੇ ਦੀ ਕੰਧ ਦੇ ਓਹਲੇ ਬੈਠ ਗਿਆ। ਮ ਪੈ ਗਈ ਤੇ ਮੈਂ ਤਕਲੀਫ਼ ਵਿਚ ਸਾਂ, ਮੈਂ ਤੈਨੂੰ ਆਉਂਦਾ ਵੇਖਿਆ। ਤੇਰੇ ਚੇਹਰੇ ਨੂੰ ਵੇਖਕੇ ਮੈਂ ਡਰ ਗਿਆ। ਤੂੰ ਆਪਣੇ ਤੇ ਆਪਣੇ ਬਾਲ ਬੱਚਿਆਂ ਦੇ ਖਾਣ ਪੀਣ ਦੇ ਫਿਕਰ ਵਿਚ ਤਰਿਆ ਜਾਂਦਾ ਸੀ। ਮੈਂ ਕਿਹਾ ਇਸ ਆਦਮੀ ਨੂੰ ਮੇਰੇ ਤੇ ਕੋਈ ਤਰਸ ਨਹੀਂ ਤੇ ਆਪਣਾ ਹੀ ਫਿਕਰ ਹੈ। ਜਦ ਤੂੰ ਮੇਰੇ ਵਲ ਵੇਖਿਆ ਤਾਂ ਤੇਰਾ ਮੂੰਹ ਹੋਰ ਭੀ ਭਿਆਨਕ ਦਿਸਿਆ, ਮੈਂ ਨਿਰਾਸ ਹੋ ਗਿਆ, ਪਰ ਜਦ ਤੂੰ ਥੋੜਾ ਦੂਰ ਜਾਕੇ ਮੁੜਿਆ ਤਾਂ ਮੈਂ ਵੇਖਿਆ ਤੂੰ ਆਦਮੀ ਹੀ ਹੋਰ ਸੀ। ਪਹਿਲਾਂ ਤੇਰੇ ਮੁਖੜੇ ਤੇ ਮੌਤ ਦੇ ਨਿਸ਼ਾਨ ਸਨ, ਹੁਣ ਜੀਵਨ ਦੀ ਝਲਕ ਸੀ। ਮਨੂੰ ਤੇਰੇ ਹਿਰਦੇ ਵਿਚ ਅਕਾਲ ਪੁਰਖੁ ਦੀ ਜੋਤ ਨਜ਼ਰ ਪਈ। ਤੂੰ ਮੇਰੇ ਨੇੜੇ ਆਕੇ ਚਾਦਰ ਦਿਤੀ, ਉਠਾਇਆ ਤੇ ਆਪਣੇ ਨਾਲ ਘਰ ਲੈ ਆਇਆ। ਘਰ ਆਉਂਦਿਆਂ ਮੈਂ ਬਿਸ਼ਨੀ ਦਾ ਮੂੰਹ ਵੇਖਿਆ। ਉਹ ਤੇਰੇ ਨਾਲੋਂ ਭੀ ਜ਼ਿਆਦਾ ਭਿਆਨਕ ਸੀ। ਜਦ ਉਹ ਤੇਰੇ ਉਤੇ ਨਰਾਜ਼ ਹੋਕੇ ਬੋਲਦੀ ਸੀ ਉਸਦੇ ਦਿਮਾਗ਼ ਉਤੇ ਕਾਲ ਦਾ ਕਬਜ਼ਾ ਸੀ। ਮੌਤ ਦੀ ਬਦਬੂ ਵਿਚ ਮੇਰਾ ਸਾਹ ਭੀ ਰੁਕ ਚਲਿਆ ਸੀ, ਓਹ ਮੈਨੂੰ ਘਰੋਂ ਬਾਹਰ ਕਢਣਾ ਚਾਹੁੰਦੀ ਸੀ, ਪਰ ਮੈਨੂੰ ਪਤਾ ਸੀ ਕਿ ਜੇ ਇਸ

ਨੇ ਮੈਨੂੰ ਕਢ ਦਿਤਾ ਤਾਂ ਇਸਦੀ ਆਤਮਾ ਮਰ ਜਾਏਗੀ । ਫੇਰ ਤੂੰ ਉਸਨੂੰ ਰਬ ਦਾ ਨਾਮ ਲੈਕੇ ਪਿਆਰ ਨਾਲ ਸਮਝਾਇਆ ਤੇ ਬਿਸ਼ਨੀ ਦਾ ਮੁਖੜਾ ਬਦਲ ਗਿਆ। ਜਦ ਉਹ ਰੋਟੀ ਪਾਣੀ ਲੈਕੇ ਆਈ ਤਾਂ ਮੈਂ ਵੇਖਿਆ ਉਸ ਦੇ ਦਿਮਾਗ਼ ਪਰ ਕਾਲ ਦਾ ਕਬਜ਼ਾ ਨਹੀਂ ਸੀ, ਉਸ ਵਿਚ ਮੌਤ ਨਹੀਂ, ਜੀਵਨ ਸੀ ਤੇ ਨਿਰੰਕਾਰ ਦੀ ਝਲਕ ਸੀ। ਹੁਣ ਮੈਨੂੰ ਪਹਿਲੇ ਸਵਾਲ ਦਾ ਜਵਾਬ ਮਿਲਿਆ।

ਆਦਮੀ ਦੇ ਅੰਦਰ ਕੀ ਵਸਦਾ ਹੈ ?

ਮੈਂ ਸਮਝ ਗਿਆ ਕਿ ਆਦਮੀ ਦੇ ਅੰਦਰ ਪ੍ਰੇਮ ਵਸਦਾ ਹੈ। ਮੈਂ ਖੁਸ਼ ਹੋਇਆ ਕਿ ਅਕਾਲ ਪੁਰਖ ਨੇ ਮੈਨੂੰ ਛੇਤੀ ਹੀ ਪਹਿਲੇ ਸਵਾਲ ਦਾ ਜਵਾਬ ਦੇ ਦਿਤਾ ਹੈ। ਇਸੇ ਕਾਰਨ ਮੈਂ ਹਸਿਆ।

ਤੁਹਾਡੇ ਪਾਸ ਰਹਿੰਦਿਆਂ ਸਾਲ ਬੀਤ ਗਿਆ। ਇਕ ਦਿਨ ਉਹ ਸਾਹਿਬ ਬਹਾਦੁਰ ਆਇਆ ਤੇ ਕਹਿਣ ਲਗਾ ਜੁਤੀ ਜ਼ਰੂਰ ਇਕ ਸਾਲ ਚਲੇ। ਮੈਂ ਉਸਦੇ ਮੂੰਹ ਵਲ ਵੇਖਿਆ ਤੇ ਉਸਦੇ ਮੋਢੇ ਦੇ ਪਿਛੇ ਆਪਣੇ ਹੀ ਇਕ ਸਾਥੀ ਰੱਬੀ ਦੂਤ ਨੂੰ ਵੇਖਿਆ, ਮੇਰੇ ਸਿਵਾ ਹੋਰ ਕਿਸੇ ਨੇ ਉਸ ਦੂਤ ਨੂੰ ਨਾ ਵੇਖਿਆ ਪਰ ਮੈਂ ਮਝ ਗਿਆ ਕਿ ਅਜ ਦਿਨ ਡੁਬਨ ਤੋਂ ਪਹਿਲਾਂ ਇਹ ਸਾਹਿਬ ਬਹਾਦੁਰ ਮਰ ਜਾਵੇਗਾ ਪਰ ਇਹ ਦਾਹਵੇ ਬੰਨ੍ਹਦਾ ਹੈ ਸਾਲਾਂ ਦੇ। ਹੁਣ ਮੈਂ ਦੂਜੇ ਸਵਾਲ ਦਾ ਜਵਾਬ ਸਮਝਿਆ।

ਆਦਮੀ ਨੂੰ ਕਿਸ ਗਲ ਦਾ ਪਤਾ ਨਹੀਂ ?

ਆਦਮੀ ਨੂੰ ਆਪਣੀ ਲੋੜਾਂ ਦਾ ਪਤਾ ਨਹੀਂ। ਮੈਂ ਹੁਣ ਹਸਿਆ ਕਿਉਂ ਜੋ ਮੇਰੇ ਦੂਜੇ ਸਵਾਲ ਦਾ ਜਵਾਬ ਮਿਲ ਚੁਕਾ

ਸੀ ਤੇ ਮੇਰੀ ਆਜ਼ਾਦੀ ਵਿਚ ਥੋੜਾ ਚਿਰ ਬਾਕੀ ਸੀ । ਇਸ ਉਡੀਕ ਵਿਚ ਮੈਂ ਇਥੇ ਪੰਜ ਸਾਲ ਹੋਰ ਕਟੇ । ਜਦ ਇਹ ਜ਼ਨਾਨੀ ਅਜ ਕੁੜੀਆਂ ਸਣੇ ਆਈ ਤਾਂ ਮੈਂ ਲੰਗੜੀ ਕੁੜੀ ਨੂੰ ਪਛਾਣ ਲਿਆ । ਜਦ ਜ਼ਨਾਨੀ ਨੇ ਕੁੜੀਆਂ ਦੀ ਸਾਰੀ ਵਿਥਿਆ ਸੁਣਾਈ ਤਾਂ ਮੈਂ ਸੋਚਿਆ: "ਮੈਨੂੰ ਇਨ੍ਹਾਂ ਦੀ ਮਾਂ ਕਹਿੰਦੀ ਸੀ ਕਿ ਮਾਂ ਪਿਉ ਤੋਂ ਬਿਨਾਂ ਬਚੇ ਕਿਵੇਂ ਜੀ ਸਕਦੇ ਹਨ, ਉਸਦੀ ਇਹ ਗਲ ਮੰਨਣ ਦੇ ਕਾਰਨ ਮੈਨੂੰ ਸਜ਼ਾ ਹੋਈ ਪਰ ਵੇਖੋ ਕੁੜੀਆਂ ਪਲ ਪਈਆਂ ਹਨ ਤੇ ਰਾਜ਼ੀ ਬਾਜ਼ੀ ਹਨ। ਜਦ ਅਜ ਵਾਲੀ ਜ਼ਨਾਨੀ ਨੇ ਇਨ੍ਹਾਂ ਕੁੜੀਆਂ ਨੂੰ ਪਿਆਰ ਨਾਲ ਚੁੰਮਿਆ। ਤਾਂ ਉਸ ਵਿਚ ਭੀ ਅਕਾਲ ਪੁਰਖ ਦੀ ਝਲਕ ਸੀ। ਮੇਰੇ ਤੀਸਰੇ ਸਵਾਲ:–

ਜੀਵਨ ਅਧਾਰ ਕੀਹੈ ?

ਦਾ ਜਵਾਬ ਮਿਲ ਗਿਆ । ਮੈਨੂੰ ਪਤਾ ਲਗਾ ਕਿ ਜੀਵਨ ਅਧਾਰ ਮਾਂ, ਪਿਉ, ਧੰਨ, ਦੌਲਤ ਨਹੀਂ, ਜੀਵਨ ਅਧਾਰ ਅਕਾਲ ਪੁਰਖ ਆਪ ਹੈ ।

ਮੈਨੂੰ ਹੁਣ ਪਤਾ ਲਗ ਚੁਕਾ ਹੈ ਕਿ ਲੋਕ ਚਿੰਤਾ ਨਾਲ ਆਪਣਾ ਕੁਝ ਨਹੀਂ ਸੁਆਰਦੇ। ਜਦ ਉਹ ਪ੍ਰੇਮ ਕਰਦੇ ਹਨ ਤਾਂ ਕੁਝ ਸੌਰਦਾ ਹੈ । ਉਸ ਮਾਂ ਨੂੰ ਪਤਾ ਨਹੀਂ ਸੀ ਕਿ ਬੱਚਿਆਂ ਨੂੰ ਪਾਲਣ ਵਾਸਤੇ ਕਿਸ ਚੀਜ਼ ਦੀ ਲੋੜ ਹੈ। ਸਾਹਿਬ ਬਹਾਦਰ ਨੂੰ ਪਤਾ ਨਹੀਂ ਕਿ ਮੈਨੂੰ ਕਿਸ ਕਿਸਮ ਦੇ ਬੂਟਾਂ ਦੀ ਲੋੜ ਹੈ। ਕਿਸੇ ਵੀ ਬੰਦੇ ਨੂੰ ਪਤਾ ਨਹੀਂ ਕਿ ਸ਼ਾਮ ਨੂੰ ਉਸਨੂੰ ਕੋਟ ਦੀ ਲੋੜ ਪਵਗੀ ਕਿ ਖ਼ਫਨ ਦੀ। ਮੈਂ ਜੇਕਰ ਛੇ ਸਾਲ ਇਥੇ ਗੁਜ਼ਾਰਾ ਕੀਤਾ ਹੈ ਤਾਂ ਅਕਾਲ ਪੁਰ ਖ ਦੀ ਦਇਆ

ਨਾਲ। ਬੰਦਾ ਬੰਦੇ ਦਾ ਪਾਲਣਹਾਰ ਨਹੀਂ। ਹਰ ਇਕ ਜੀਵ ਦਾ ਅਧਾਰ ਆਪ ਪ੍ਰੇਮ ਸਰੂਪ ਅਕਾਲ ਪੁਰਖ ਹੈ। ਇਹ ਗਲਾਂ ਕਰਦਿਆਂ ਹੀ ਹਰੀਦੂਤ ਦੇ ਖੰਬ ਲਗ ਪਏ, ਛਤ ਪਾਟ ਗਈ ਤੇ ਉਹ ਇਉਂ ਆਖਦਾ ਹੋਇਆ ਅਕਾਸ਼ ਵਲ ਉਡ ਗਿਆ:-

"ਸਾਚ ਕਹੌਂ ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ ॥"

—o—

# ਕੁੜੀਆਂ ਦੀ ਸਿਆਣਪ

ਸਾਵਣ ਦਾ ਮਹੀਨਾ ਅਤੇ ਸ਼ਹਿਰ ਸ੍ਰੀ ਅੰਮ੍ਰਿਤਸਰ ਜੀ ਦਾ, ਮੀਂਹ ਪੈਕੇ ਹਟਿਆ ਸੀ, ਅਤੇ ਮੀਂਹ ਵਾਲੇ ਪਾਣੀ ਨਾਲ ਗਲੀਆਂ ਵਿਚ ਚਿੱਕੜ ਬੇਅੰਤ ਕਠਾ ਹੋ ਗਿਆ ਸੀ।

ਇਕ ਤੰਗ ਕੂਚੇ ਵਿਚ ਆਮੋਂ ਸਾਮ੍ਹਣੇ ਦੋ ਮਕਾਨ ਸਨ, ਇਨ੍ਹਾਂ ਵਿਚੋਂ ਦੋ ਕੁੜੀਆਂ ਨਿਕਲੀਆਂ। ਇਨ੍ਹਾਂ ਘਰਾਂ ਵਿਚਕਾਰ ਗਲੀ ਵਿਚ ਛੋਟਾ ਜਿਹਾ ਟੋਆ ਸੀ, ਜਿਸ ਵਿਚ ਚਿਕੜ ਵਾਲਾ ਮੈਲਾ ਪਾਣੀ ਕਠਾ ਹੋ ਗਿਆ ਸੀ। ਇਕ ਕੁੜੀ ਮਸਾਂ ਪੰਜਾਂ ਸਾਲਾਂ ਦੀ ਸੀ, ਤੇ ਦੂਜੀ ਕੋਈ ਵਰ੍ਹਾ ਕੁ ਵਡੀ ਜਾਪਦੀ ਸੀ। ਦੋਹਾਂ ਦੀਆਂ ਮਾਵਾਂ ਨੇ ਕੁੜੀਆਂ ਨੂੰ ਨਵੇਂ ਝੱਗੇ ਪਾਏ ਸਨ, ਛੋਟੀ ਦਾ ਨੀਲੇ ਰੰਗ ਦਾ ਤੇ ਵਡੀ ਦਾ ਪੀਲੀ ਦਰਿਆਈ ਦਾ ਸੀ, ਤੇ ਦੋਹਾਂ ਦੇ ਸਿਰਾਂ ਉਤੇ ਸੁੰਦਰ ਲਾਲ ਰੁਮਾਲ ਸਨ। ਆਪਣੇ ਘਰਾਂ ਵਿਚੋਂ

ਖਿਲਦਿਆਂ ਹੀ ਕੁੜੀਆਂ ਨੇ ਇਕ ਦੂਜੀ ਨੂੰ ਸੋਹਣੇ ਝੱਗੇ ਵਿਖਾਏ ਤੇ ਫੇਰ ਖੇਡਣਾ ਸ਼ੁਰੂ ਕੀਤਾ। ਖੇਡਦਿਆਂ ੨ ਉਨ੍ਹਾਂ ਨੇ ਪਾਣੀ ਦੇ ਛਿਟੇ ਉਡਾਣ ਦਾ ਖਿਆਲ ਕੀਤਾ ਤੇ ਛੋਟੀ ਕੁੜੀ ਸੁਥਣ ਸਣੇ ਪਾਣੀ ਵਿਚ ਵੜਨ ਲਗੀ। ਵਡੀ ਨੇ ਆਖਿਆ: "ਨਾ ਨਾਮੋ, ਸੁਥਣ ਸਣੇ ਵਿਚ ਨ ਵੜ, ਮਾਂ ਦੇਖੂਗੀ ਤਾਂ ਮਾਰੂਗੀ, ਵੇਖ ਮੈਂ ਭੀ ਸੁਥਣ ਲਾਹਨੀ ਹਾਂ ਤੂੰ ਭੀ ਲਾਹ ਲੈ, ਫੇਰ ਪਾਣੀ ਵਿਚ ਵੜਾਂਗੀਆਂ।"

ਦੋਹਾਂ ਨੇ ਸੁਥਣਾਂ ਲਾਹ ਦਿਤੀਆਂ, ਝਗਿਆਂ ਨੂੰ ਸੰਭਾਲ ਕੇ ਪਾਣੀ ਵਿਚ ਇਕ ਦੂਜੇ ਵਲ ਤੁਰਨ ਲਗੀਆਂ। ਨੂਾਮੋਂ ਨੂੰ ਗਿਟਿਆਂ ਤਕ ਪਾਣੀ ਆਇਆ ਤੇ ਉਹ ਡਰ ਗਈ।

"ਮਾਇਆ, ਪਾਣੀ ਡੂੰਘਾ ਹੈ, ਮੈਨੂੰ ਡਰ ਆਂਦਾ ਹੈ।"

ਮਾਇਆ ਨੇ ਆਖਿਆ:—"ਨਾਮੋ ਡਰ ਨਾ, ਡੂੰਘਾ ਨਹੀਂ, ਤੁਰੀ ਆ।"

ਜਦ ਕੁੜੀਆਂ ਨੇੜੇ ਹੋਈਆਂ ਤਾਂ ਮਾਇਆ ਨੇ ਆਖਿਆ:—"ਨਾਮੋ ਪੈਰ ਹੌਲੀ ਹੌਲੀ ਰਖ, ਛਿਟੇ ਨਾ ਪਾ।"

ਇਹ ਗਲ ਅਜੇ ਮਾਇਆ ਦੇ ਮੂੰਹ ਵਿਚ ਹੀ ਸੀ ਕਿ ਨੂਾਮੋ ਨੇ ਪੈਰ ਚੁਕਕੇ ਜ਼ੋਰ ਨਾਲ ਰਖਿਆ ਤੇ ਪਾਣੀ ਉਛਲ ਕੇ ਮਾਇਆ ਦੇ ਝੱਗੇ ਤੇ ਪਿਆ ਤੇ ਕੁਝ ਛਿੱਟਾਂ ਉਸ ਦੀਆਂ ਅੱਖਾਂ ਅਤੇ ਮੂੰਹ ਉਤੇ ਜਾ ਪਈਆਂ। ਆਪਣਾਂ ਝੱਗਾ ਖਰਾਬ ਹੋਇਆ ਦੇਖਕੇ ਮਾਇਆ ਨਾਮੋ ਨੂੰ ਮਾਰਨ ਲਈ ਉਸ ਵਲ ਤੁਰੀ। ਨਾਮੋ ਡਰ ਗਈ ਤੇ ਪਾਣੀ ਵਿਚੋਂ ਛੇਤੀ ੨ ਨਿਕਲਣ ਦੀ ਕਰਨ ਲਗੀ। ਇਸ ਵੇਲੇ ਮਾਇਆ ਦੀ ਮਾਂ ਬਾਹਰ ਨਿਕਲੀ ਤੇ ਆਪਣੀ ਧੀ ਦਾ ਝੱਗਾ ਖਰਾਬ ਹੋਇਆ ਵੇਖਕੇ ਲਾਲ

ਅੰਗਾਰ ਹੋ ਗਈ ਤੇ ਗੁਸੇ ਨਾਲ ਆਖਿਓਸੁ: "ਨੀ ਖਸਮਾਂ ਨੂੰ ਖਾਣੀਏਂ। ਝੱਗੇ ਨੂੰ ਕੀ ਕੀਤਾ ਈ ?"

ਮਾਇਆ ਬੋਲੀ:—"ਨਾਮੋ ਨੇ ਜਾਣ ਬੁਝਕੇ ਪਾਣੀ ਪਾਇਆ ਹੈ ।"

ਮਾਇਆ ਦੀ ਮਾਂ ਨੇ ਉਸੇ ਵੇਲੇ ਨਾਮੋ ਨੂੰ ਗਤੋਂ ਫੜਕੇ ਦੋ ਚਾਰ ਠੋਕ ਦਿਤੀਆਂ। ਨਾਮੋ ਨੇ ਚੀਕਣਾ ਸ਼ੁਰੂ ਕੀਤਾ ਤੇ ਉਸ ਦੀਆਂ ਚੀਕਾਂ ਨਾਲ ਮਹੱਲਾ ਗੂੰਜ ਪਿਆ ਤੇ ਉਸ ਦੀ ਮਾਂ ਛੇਤੀ ਨਾਲ ਬਾਹਰ ਆਈ: "ਨੀ ਮੇਰੀ ਧੀ ਨੇ ਤੇਰਾ ਕੀ ਚੁਕ ਲਿਆ ਹੈ ?" ਇਹ ਆਖ ਕੇ ਗੁਆਂਢਣ ਨਾਲ ਲੜਾਈ ਨੂੰ ਤਿਆਰ ਹੋ ਪਈ। ਦੋਹਾਂ ਪਾਸਿਆਂ ਤੋਂ ਮੇਹਣਿਆਂ ਦੀ ਝੜੀ ਲਗੀ ਤੇ ਮਰਦ ਭੀ ਬਾਹਰ ਨਿਕਲ ਆਏ । ਗਲੀ ਵਿਚ ਦਸ ਪੰਦਰਾਂ ਬੰਦੇ ਕਠੇ ਹੋ ਗਏ। ਸਾਰੇ ਉਚੀ ਉਚੀ ਰੌਲਾ ਪਾਈ ਜਾਂਦੇ ਸਨ ਤੇ ਕੋਈ ਕਿਸੇ ਦੀ ਨਹੀਂ ਸੀ ਸੁਣਦਾ। ਚੰਗੀ ਗੜਬੜ ਚੌਥ ਮਚੀ । ਇਕ ਆਦਮੀ ਨੂੰ ਦੂਜੇ ਦਾ ਧੱਕਾ ਲਗ ਗਿਆ, ਬਸ ਫੇਰ ਕੀ ਸੀ, ਦੋਹਾਂ ਪਾਸਿਓਂ ਜੰਗ ਦੀਆਂ ਤਿਆਰੀਆਂ ਹੋਈਆਂ। ਮਾਇਆ ਦੀ ਬੁੱਢੀ ਦਾਦੀ ਨੇ ਵਿਚਕਾਰ ਆਕੇ ਉਨ੍ਹਾਂ ਨੂੰ ਠੰਡਿਆਂ ਕਰਨ ਦਾ ਯਤਨ ਕੀਤਾ ਤੇ ਆਖਿਓਸੁ:"ਪੁਤਰੋ ! ਕੀ ਕਰਨ ਲਗੇ ਹੋ, ਇਹ ਕੋਈ ਅਕਲ ਦੀ ਗਲ ਹੈ ? ਅਜ ਵਾਲੇ ਸ਼ੁਭ ਦਿਹਾੜੇ ਤੁਸੀਂ ਰਬ ਦਾ ਸ਼ੁਕਰ ਕਰੋ, ਮੀਂਹ ਵਸਿਆ ਹੈ। ਲੋਕਾਂ ਨੇ ਬੁਢੀ ਮਾਈ ਦੀ ਕੋਈ ਪਰਵਾਹ ਨਾ ਕੀਤੀ, ਤੇ ਉਸ ਵਿਚਾਰੀ ਨੂੰ ਵੀ ਧੱਕਾ ਵਜਿਆ, ਪਰ ਇਸ ਵੇਲੇ ਬੁਢੀ ਮਾਈ ਨੇ ਇਕ ਅਜੀਬ ਗਲ ਦੇਖੀ । ਜਦ ਮਰਦ ਅਰ ਤੀਵੀਆਂ ਆਪਸ ਦੀ

ਲੜਾਈ ਵਿਚ ਰੁਝੀਆਂ ਹੋਈਆਂ ਸਨ, ਮਾਇਆ ਆਪਣੇ ਝੱਗੇ ਤੋਂ ਚਿਕੜ ਪੂੰਝਕੇ ਮੁੜ ਪਾਣੀ ਦੇ ਲਾਗੇ ਗਈ ਤੇ ਇਕ ਲੜਕੀ ਨਾਲ ਪਾਣੀ ਦੇ ਚੁਫੇਰੇ ਵਾਲੇ ਚਿਕੜ ਨੂੰ ਇਕ ਪਾਸੋਂ ਹਟਾਕੇ ਨਾਲੀ ਬਨਾਣ ਲਗੀ, ਤਾਂ ਜੋ ਪਾਣੀ ਗਲੀ ਵਿਚੋਂ ਵੈਹ ਟੁਰੇ। ਛੇਤੀ ਨਾਲ ਨਾਮੋ ਵੀ ਉਸ ਦੇ ਨਾਲ ਆ ਰਲੀ, ਅਤੇ ਇਕ ਤ੍ਰਿਖੀ ਲਕੜੀ ਚੁਕਕੇ ਵਹਿਣੀ ਬਨਾਣ ਲਗੀ। ਜਦ ਪਾਣੀ ਇਸ ਵਹਿਣੀ ਵਿਚ ਆਇਆ ਤਾਂ ਉਥੇ ਪਹੁੰਚਿਆ ਜਿਥੇ ਬੁਢੀ ਮਾਈ ਖੜੀ ਸੀ। ਵਹਿਣੀ ਦੇ ਦੋਵੇਂ ਪਾਸੇ ਕੁੜੀਆਂ ਤਾੜੀ ਮਾਰਦੀਆਂ ਪਾਣੀ ਦੇ ਨਾਲ ਨਾਲ ਟੁਰ ਪਈਆਂ: "ਫੜੀਂ ਨਾਮੋ ਪਾਣੀ ਵਿਚ ਤਰਦੀ ਲਕੜੀ ਫੜੀਂ" ਤੇ ਇੱਦਾਂ ਦੀਆਂ ਗਲਾਂ ਕਰਕੇ ਹਸਣ ਤੇ ਗੁਟਕਣ, ਪਾਣੀ ਦੀ ਟੋਰ ਵਿਚ ਮਸਤ ਹੋਈਆਂ ਉਥੇ ਪਹੁੰਚੀਆਂ ਜਿਥੇ ਆਦਮੀ ਲੜਨ ਵਾਸਤੇ ਮੂੰਹ ਵਟੀ ਖੜੇ ਸਨ। ਕੁੜੀਆਂ ਨੂੰ ਇਸ ਅਨੰਦ ਵਿਚ ਵੇਖਕੇ ਬੁਢੀ ਮਾਈ ਨੇ ਆਖਿਆ:—"ਤੁਸੀਂ ਸ਼ਰਮ ਕਰੋ, ਇਨ੍ਹਾਂ ਕੁੜੀਆਂ ਲਈ ਲੜਦੇ ਹੋ, ਕੁੜੀਆਂ ਤਾਂ ਆਪਸ ਵਿਚ ਖੇਡ-ਦੀਆਂ ਫਿਰਦੀਆਂ ਹਨ, ਤੇ ਚਾਉ ਚਾਈਂ ਹਨ, ਮੇਰੀਆਂ ਜੁਗਣੀਆਂ ਨੂੰ ਵੇਖੋ ਤਾਂ ਸਹੀ, ਤੁਹਾਡੇ ਨਾਲੋਂ ਕੇਡੀਆਂ ਸਿਆਣੀਆਂ ਹਨ।" ਮਰਦਾਂ ਤੇ ਤੀਵੀਆਂ ਨੇ ਕੁੜੀਆਂ ਵਲ ਵੇਖਿਆ, ਤਾਂ ਕੱਚੇ ਜਿਹੇ ਹੋ ਗਏ, ਤੇ ਆਪਣੀ ਮੂਰਖਤਾ ਪਰ ਹਸਦੇ ਹੋਏ ਆਪੋ ਆਪਣੇ ਘਰ ਜਾ ਵੜੇ। ਮਸੀਹ ਦਾ ਕਥਨ ਹੈ—

"ਜੇ ਰੱਬ ਦੇ ਦਰਬਾਰ ਵਿਚ ਆਉਣਾ ਜੇ
ਤਾਂ ਅੰਞਾਣੇ ਬੱਚੇ ਬਣਕੇ ਆਓ।"

—:o:—

# ਈਸ਼ੂਰ ਦੀ ਪ੍ਰਾਪਤੀ ਦਾ ਸਾਧਨ

(ਅਨੰਦੁ ਸਾਹਿਬ)

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ
ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ
ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰ ਭ੍ਰਮਿ ਸੁਤਾ
ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕ ਸੋ ਤਤੁ ਪਾਏ ਜਿਸਨੋ
ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥ ੨੭ ॥

( ੧ )

ਪੰਡਤ ਵਿਦਿਆ ਨੰਦ ਜੀ ਆਪਣੀ ਵਿਦਿਆ ਦੇ ਚਮਤਕਾਰ ਵਿਖਾਂਦੇ, ਸੰਸਕ੍ਰਿਤ ਵਿਚ ਲੈਕਚਰ ਕਰਦੇ ਬੰਬਈ ਪਹੁੰਚੇ। ਇਥੇ ਦੇ ਕੁਝ ਪ੍ਰੇਮੀਆਂ ਨੂੰ ਵਿਆਕਰਣ ਦੀਆਂ ਗੁੰਝਲਾਂ ਸਮਝਾਂਦੇ ਵੇਦਾਂ ਦੀ ਕਥਾ ਕਰਦੇ ਅਤੇ ਆਪਣੀ ਚਤਰ ਬੁਧੀ ਅਨੁਸਾਰ ਈਸ਼ੂਰ ਪ੍ਰਾਪਤੀ ਦਾ ਸਾਧਨ ਦਸਦਿਆਂ ਨੂੰ ਮਹੀਨਾ ਬੀਤ ਗਿਆ। ਚਾਰੇ ਪਾਸਿਓਂ ਵਾਹ ਵਾਹ ਲੈਕੇ ਪੰਡਤ ਜੀ ਨੇ ਲੰਕਾ ਟਾਪੂ ਵਿਚ ਕੁਝ ਸਮਾਂ ਰਹਿਣ ਦਾ ਫੈਸਲਾ ਕੀਤਾ। ਲੰਕਾ ਦੇ ਬੋਧੀਆਂ ਨੂੰ ਹਿੰਦੂ ਮਤ ਦਾ ਸੰਦੇਸ਼ਾ ਦੇਣ

ਲਈ ਪੰਡਤ ਜੀ ਤੋਂ ਵਧਕੇ ਯੋਗ ਹੋਰ ਕੌਣ ਹੋ ਸਕਦਾ ਸੀ। ਆਪ ਨੇ ਜਹਾਜ਼ ਦਾ ਟਿਕਟ ਲਿਆ ਅਰ ਉਧਰ ਨੂੰ ਰਵਾਨਾ ਹੋਏ।

ਜਦ ਜਹਾਜ਼ ਲੰਕਾ ਦੀਪ ਟਾਪੂਆਂ ਦੇ ਪਾਸ ਪਹੁੰਚਿਆ ਤਾਂ ਪੰਡਤ ਜੀ ਜਹਾਜ਼ ਦੇ ਤਖਤੇ ਪਰ ਖੜੇ ਹੋਏ ਸਮੁੰਦਰ ਦਾ ਨਜ਼ਾਰਾ ਵੇਖ ਰਹੇ ਸਨ। ਉਨ੍ਹਾਂ ਦੀ ਨਿਗਾਹ ਤਖਤੇ ਦੇ ਇਕ ਪਾਸੇ ਪਈ, ਜਿਥੇ ਕੁਝ ਬੰਦੇ ਇਕ ਜਹਾਜ਼ੀਏ ਦੇ ਚੁਫੇਰੇ ਖੜੇ ਉਸਦੀ ਗਲ ਪਏ ਸੁਣਦੇ ਸਨ। ਜਹਾਜ਼ੀਆ ਸਮੁੰਦਰ ਵਲ ਪੱਛਮ ਨੂੰ ਇਸ਼ਾਰਾ ਕਰ ਰਿਹਾ ਸੀ। ਪੰਡਤ ਜੀ ਨੇ ਉਧਰ ਵੇਖਿਆ ਪਰ ਨਜ਼ਰ ਕੁਝ ਨਾ ਆਇਆ, ਇਸ ਲਈ ਪੰਡਤ ਜੀ ਇਸ ਪਾਰਟੀ ਦੇ ਨੇੜੇ ਆ ਗਏ। ਇਨ੍ਹਾਂ ਨੂੰ ਵੇਖ ਜਹਾਜ਼ੀਏ ਨੇ ਨਮਸਕਾਰ ਕੀਤੀ। ਬਾਕੀ ਲੋਕਾਂ ਨੇ ਭੀ ਪਰਨਾਮ ਕਿਹਾ।

ਪੰਡਤ ਜੀ:--"ਮੈਂ ਤੁਹਾਡੀ ਗਲ ਟੋਕਣ ਨਹੀਂ ਆਇਆ, ਤੁਸੀਂ ਦਸੋ ਇਹ ਜਹਾਜ਼ੀਆ ਜੀ ਕੀ ਪਏ ਆਖਦੇ ਸਨ?"

ਇਕ ਆਦਮੀ:--"ਜਹਾਜ਼ੀਆ ਸਾਨੂੰ ਸਾਧੂਆਂ ਦੀ ਗਲ ਪਿਆ ਕਰਦਾ ਸੀ।"

"ਕੇਹੜੇ ਸਾਧੂ ? ਕੁਝ ਮੈਨੂੰ ਭੀ ਦਸੋ, ਉਹ ਕੇਹੜੇ ਮੱਤ ਦੇ ਹਨ ? ਤੁਸੀਂ ਕਿਧਰ ਇਸ਼ਾਰਾ ਕਰਦੇ ਸਾਓ ?"

ਉਹ ਆਦਮੀ:—"ਔਹ ਵੇਖੋ, ਸਜੇ ਪਾਸੇ ਇਕ ਛੋਟਾ ਜਿਹਾ ਟਾਪੂ ਹੈ, ਓਥੇ ਸਾਧੂ ਰਹਿੰਦੇ ਤੇ ਈਸ਼੍ਵਰ ਦਾ ਸਿਮਰਨ ਕਰਦੇ ਹਨ।"

ਪੰਡਤ:—"ਉਹ ਟਾਪੂ ਕਿਧਰ ਹੈ, ਮੈਨੂੰ ਤਾਂ ਕੁਝ ਨਹੀਂ

ਦਿਸਦਾ ?"

ਉਹ ਆਦਮੀ:—"ਇਧਰ ਵੇਖੋ ਮਹਾਰਾਜ, ਮੇਰੀ ਬਾਂਹ ਦੀ ਸੇਧ ਵਿਚ। ਤੁਹਾਨੂੰ ਉਹ ਛੋਟਾ ਜਿਹਾ ਬੱਦਲ ਦਿਸਦਾ ਹੈ ? ਉਸ ਦੇ ਥਲੇ ਜ਼ਰਾ ਇਕ ਲਕੀਰ ਹੈ, ਉਹੀ ਟਾਪੂ ਹੈ।"

ਪੰਡਤ ਜੀ ਨੇ ਨਿਝਾਕੇ ਤਕਿਆ, ਪਰ ਉਨ੍ਹਾਂ ਦੀਆਂ ਅਣਜਾਣ ਅੱਖਾਂ ਨੂੰ ਟਾਪੂ ਨਿਗਾਹ ਨਾ ਪਿਆ। ਉਹ ਆਖਣ ਲਗੇ:—"ਮੈਨੂੰ ਟਾਪੂ ਨਜ਼ਰ ਨਹੀਂ ਆਇਆ ਪਰ ਦਸੋ ਖਾਂ ਇਹ ਸਾਧੂ ਕੌਣ ਹਨ ?"

ਜਹਾਜ਼ੀਆ:—"ਉਹ ਮਹਾਤਮਾ ਹਨ, ਮੈਂ ਉਨ੍ਹਾਂ ਦਾ ਚਰਚਾ ਤਾਂ ਅਗੇ ਸੁਣਿਆਂ ਹੋਇਆ ਸੀ, ਪਰ ਦਰਸ਼ਨ ਪਿਛਲੇ ਸਾਲ ਹੀ ਹੋਏ। ਮੈਂ ਮਛੀਆਂ ਫੜਨ ਲਈ ਇਕ ਕਿਸ਼ਤੀ ਵਿਚ ਸਾਂ, ਤੁਫਾਨ ਆਇਆ, ਰਾਤ ਨੂੰ ਮੁੜ ਨਾ ਸਕਿਆ ਤੇ ਸਵੇਰੇ ਮੇਰੀ ਕਿਸ਼ਤੀ ਉਸ ਟਾਪੂ ਤੇ ਜਾ ਖੜੀ ਹੋਈ। ਮੈਂ ਉਤਰਕੇ ਟਾਪੂ ਤੇ ਗਿਆ। ਇਕ ਭੋਰੇ ਦੇ ਬਾਹਰ ਬੁਢਾ ਆਦਮੀ ਬੈਠਾ ਦੇਖਿਆ, ਪਲਕੁ ਮਗਰੋਂ ਦੋ ਹੋਰ ਬੁਢੇ ਭੋਰੇ ਵਿਚੋਂ ਬਾਹਰ ਆ ਗਏ। ਉਨ੍ਹਾਂ ਨੇ ਅਗ ਉਤੇ ਮੇਰੇ ਕਪੜੇ ਸੁਕਾਏ। ਮੈਨੂੰ ਖਾਣ ਨੂੰ ਕੁਝ ਦਿਤਾ ਅਤੇ ਮਰੀ ਕਿਸ਼ਤੀ ਦੀ ਭੀ ਮੁਰੰਮਤ ਕੀਤੀ।"

ਪੰਡਤ ਜੀ:—"ਉਹ ਕਿਹੋ ਜਿਹੇ ਹਨ ?"

ਜਹਾਜ਼ੀਆ:—"ਤਿੰਨੇ ਹੀ ਬੁਢੇ ਹਨ, ਇਕ ਤਾਂ ਸੌ ਸਾਲ ਤੋਂ ਉਪਰ ਦਾ ਹੋਣਾ ਹੈ, ਉਸ ਦੀ ਦਾਹੜੀ ਹਰੇ ਰੰਗ ਦੀ ਹੋ ਗਈ ਹੈ। ਚੇਹਰਾ ਹਰ ਵੇਲੇ ਮੁਸਕਰਾਹਟ ਵਿਚ, ਜਿਵੇਂ ਅਰਸ਼ੋਂ ਦੇਵਤਾ ਉੱਤਰਿਆ ਹੋਵੇ। ਦੂਜਾ ਭੀ ਬੁਢਾ ਹੈ। ਉਸਦੀ

ਦਾਹੜੀ ਚਿਟੀ ਹੈ, ਉਹ ਕਦ ਵਿਚ ਲੰਮਾ ਤੇ ਕਾਠ ਦਾ ਤਕੜਾ ਹੈ। ਮੇਰੀ ਕਿਸ਼ਤੀ ਨੂੰ ਉਸ ਕਲ੍ਹੇ ਨੇ ਇਉਂ ਉਲਟਾ ਦਿਤਾ ਜਿਵੇਂ ਹੌਲਾ ਕਖ ਹੋਵੇ। ਤੀਜਾ ਭੀ ਲੰਮਾ ਹੈ, ਉਸਦੀ ਦੁਧ ਵਰਗੀ ਚਿਟੀ ਦਾੜ੍ਹੀ ਗੋਡਿਆਂ ਤਕ ਅਪੜਦੀ ਹੈ, ਉਸਦੇ ਭਰਵਿਟੇ ਹਠਾਂ ਪਲਮਦੇ ਹਨ ਤੇ ਲਕ ਨਾਲ ਉਸਨੇ ਇਕ ਸਫ ਬੰਨ੍ਹੀ ਹੋਈ ਹੈ।"

ਪੰਡਤ ਜੀ:--"ਉਨ੍ਹਾਂ ਨੇ ਤੇਰੇ ਨਾਲ ਕੀ ਗਲਾਂ ਕੀਤੀਆਂ ?"

ਜਹਾਜ਼ੀਆ:--"ਉਹ ਬਹੁਤ ਥੋੜ੍ਹਾ ਬੋਲਦੇ ਹਨ। ਸਾਰਾ ਕੰਮ ਧੰਦਾ ਚੁਪ ਰਹਿਕੇ ਕਰੀ ਜਾਂਦੇ ਹਨ। ਇਕ ਦੂਜੇ ਦੀਆਂ ਅਖਾਂ ਵਲ ਵੇਖਕੇ ਮਤਲਬ ਸਮਝ ਜਾਂਦੇ ਹਨ। ਮੈਂ ਇਕ ਨੂੰ ਪੁਛਿਆ:--"ਇਥੇ ਕਿਤਨਾ ਚਿਰ ਰਹੇ ਹੋ?"ਉਹ ਕੁਝ ਨਰਾਜ਼ ਜਿਹਾ ਹੋ ਗਿਆ,ਪਰ ਸੌ ਵਰ੍ਹਿਆਂ ਤੋਂ ਉਪਰ ਵਾਲੇ ਨੇ ਅਸਮਾਨ ਵਲ ਵੇਖਕੇ ਆਖਿਆ:--"ਸਾਡੇ ਤੇ ਮੇਹਰ ਕਰੋ'।'

ਇਨ੍ਹਾਂ ਦੇ ਗੱਲਾਂ ਕਰਦਿਆਂ ਜਹਾਜ਼ ਉਸ ਟਾਪੂ ਦੇ ਨੇੜੇ ਆ ਗਿਆ। ਪੰਡਤ ਜੀ ਨੇ ਜਹਾਜ਼ ਦੇ ਕਪਤਾਨ ਪਾਸ ਜਾਕੇ ਬੇਨਤੀ ਕੀਤੀ ਕਿ ਉਸ ਟਾਪੂ ਵਲ ਜਹਾਜ਼ ਨੂੰ ਮੋੜਿਆ ਜਾਵੇ। ਕਪਤਾਨ ਨੇ ਜੋ ਦੇਸੀ ਆਦਮੀ ਸੀ ਕਿਹਾ:--"ਵਕਤ ਤੰਗ ਹੈ, ਸਾਧੂ ਕੀ ਪਤਾ ਉਥੇ ਹਨ ਕਿ ਨਹੀਂ, ਉਹ ਜੇ ਹੋਣ ਭੀ ਸਹੀ ਤਾਂ ਤੁਸੀਂ ਉਨ੍ਹਾਂ ਨੂੰ ਕੀ ਆਖਣਾ ਹੈ,ਉਹ ਤਾਂ ਮੂਰਖ ਹਨ, ਬੋਲਦੇ ਨਹੀਂ।"

ਪੰਡਤ ਜੀ ਨੇ ਜ਼ਿਦ ਕੀਤੀ ਤੇ ਆਖਿਆ ਕਿ ਦੇਰੀ ਦਾ ਹਰਜਾਨਾ ਮੈਂ ਭਰ ਦਿਆਂਗਾ। ਜਹਾਜ਼ ਟਾਪੂ ਦੇ ਪਾਸ ਜਾ

ਨਹੀਂ ਸੀ ਸਕਦਾ । ਲੰਗਰ ਸੁਟਕੇ ਇਕ ਕਿਸ਼ਤੀ ਉਤਾਰੀ ਗਈ। ਚਾਰ ਮੁਹਾਣੇ ਚਪੂ ਫੜਕੇ ਬੈਠ ਗਏ ਤੇ ਪੰਡਤ ਜੀ ਨੂੰ ਟਾਪੂ ਵਲ ਲੈ ਤੁਰੇ। ਮੁਹਾਣੇ ਤਕੜੇ ਸਨ, ਪਲੋ ਪਲੀ ਵਿਚ ਅਪੜ ਗਏ । ਪੰਡਤ ਜੀ ਉਤਰ ਕੇ ਝੋਰੇ ਵਲ ਗਏ । ਓਥੇ ਤਿੰਨੇ ਬੁਢੇ ਸਾਧੂ ਸਨ । ਪੰਡਤ ਜੀ ਦੀ ਸ਼ਕਲ ਸੂਰਤ ਵੇਖਕੇ ਆਦਰ ਕਰਨ ਨੂੰ ਖੜੇ ਹੋ ਗਏ। ਪੰਡਤ ਜੀ ਨੇ ਅਸ਼ੀਰਬਾਦ ਦਿਤੀ। ਉਨ੍ਹਾਂ ਨੇ ਮਥਾ ਟੇਕਿਆ।

ਪੰਡਤ ਵਿਦਿਆ ਨੰਦ :—"ਮੈਂ ਸੁਣਿਆ ਸੀ ਕਿ ਤੁਸੀਂ ਸਾਧੂ ਲੋਕ ਇਥੇ ਰਹਿੰਦੇ ਹੋ ਤੇ ਸਿਮਰਨ ਕਰਦੇ ਹੋ। ਮੈਂ ਵੇਦਾਂ ਦਾ ਗਿਆਤਾ ਇਕ ਤ੍ਰਿਛ ਬੁਧੀ ਵਾਲਾ ਪੰਡਤ ਹਾਂ। ਜੀ ਵਿਚ ਆਇਆ ਤੁਹਾਡੇ ਪਾਸੋਂ ਹੋ ਚੱਲਾਂ ਤੇ ਪੁਰਾਣੇ ਰਿਸ਼ੀਆਂ ਦਾ ਈਸ਼੍ਵਰ ਪ੍ਰਾਪਤੀ ਵਾਲਾ ਰਸਤਾ ਤੁਹਾਨੂੰ ਦਸ ਚਲਾਂ।"

ਤਿਨੇ ਬੁਢਿਆਂ ਨੇ ਇਕ ਦੂਜੇ ਦੇ ਮੂੰਹ ਵਲ ਤਕਿਆ, ਪਰ ਚੁਪ ਕਰਕੇ ਖੜੇ ਰਹੇ। ਪੰਡਤ ਵਿਦਿਆਨੰਦ ਨੇ ਪੁਛਿਆ:— "ਤੁਸੀਂ ਕੇਹੜੀ ਬਿਧੀ ਅਨੁਸਾਰ ਈਸ਼੍ਵਰ ਸਿਮਰਨਾ ਕਰਦੇ ਹੋ ?"

ਦੋ ਬੁਢਿਆਂ ਨੇ ਸੌ ਵਰ੍ਹਿਆਂ ਤੋਂ ਉਪਰ ਵਾਲੇ ਵਲ ਵੇਖਿਆ ਤੇ ਉਹ ਬੋਲਿਆ:—"ਮਹਾਰਾਜ, ਸਾਨੂੰ ਬਿਧੀ ਤਾਂ ਕੋਈ ਨਹੀਂ ਆਉਂਦੀ, ਅਸੀਂ ਤਾਂ ਕੇਵਲ ਮਿਹਨਤ ਕਰਕੇ ਆਪਣੇ ਪੇਟ ਪਾਲਣ ਦਾ ਪਰਬੰਧ ਕਰਦੇ ਹਾਂ।"

ਪੰਡਤ--"ਪਰ ਤੁਸੀਂ ਈਸ਼੍ਵਰ ਅਰਾਧਨ ਕਿਸ ਪ੍ਰਕਾਰ ਕਰਦੇ ਹੋ ?"

ਸਾਧੂ--"ਅਸੀਂ ਇਉਂ ਆਖਦੇ ਹਾਂ:--ਬ੍ਰਹਮਾਂ, ਵਿਸ਼ਨੂੰ,

ਸ਼ਿਵ, ਤਿਨ ਤੁਸੀਂ, ਤਿਨ ਅਸੀਂ, ਸਾਡੇ ਤੇ ਮੇਹਰ ਕਰੋ।"

ਜਦ ਬੁਢ ਸਾਧੂ ਨੇ ਇਉਂ ਆਖਿਆ ਤ੍ਰਿੰਨਾਂ ਸਾਧੂਆਂ ਨੇ ਅਖੀਆਂ ਅਸਮਾਨ ਵਲ ਕੀਤੀਆਂ ਤੇ ਬਿਰਹੋਂ ਭਰੀ ਸੁਰ ਵਿਚ ਬੋਲੇ—'ਬ੍ਰਹਮਾਂ, ਵਿਸ਼ਨੂੰ, ਸ਼ਿਵ, ਤਿੰਨ ਤਸੀਂ, ਤਿੰਨ ਅਸੀਂ, ਸਾਡੇ ਤੇ ਮੇਹਰ ਕਰੋ।"

ਪੰਡਤ ਮੁਸਕਰਾਇਆ ਤੇ ਆਖਣ ਲਗਾ:—"ਤੁਹਾਨੂੰ ਈਸ਼੍ਵਰ ਦੇ ਤਿੰਨ ਗੁਣਾ ਦਾ ਕੁਝ ਪਤਾ ਹੈ, ਪਰ ਤੁਸੀਂ ਪ੍ਰਾਰਥਨਾਂ ਵਿਧੀ ਅਨੁਸਾਰ ਨਹੀਂ ਕਰਦੇ। ਤੁਹਾਡੇ ਵਾਸਤੇ ਮੇਰ ਦਿਲ ਵਿਚ ਦਇਆ ਆਈ ਹੈ। ਤੁਸੀਂ ਰਬ ਨੂੰ ਪ੍ਰਸੰਨ ਕਰਨਾ ਚਾਹੁੰਦੇ ਹੋ, ਪਰ ਤੁਹਾਨੂੰ ਪਤਾ ਨਹੀਂ ਉਹ ਕਿਵੇਂ ਪ੍ਰਸੰਨ ਹੁੰਦਾ ਹੈ। ਤੁਹਾਡੇ ਵਾਲਾ ਪ੍ਰਾਰਥਨਾਂ ਦਾ ਤਰੀਕਾ ਠੀਕ ਨਹੀਂ। ਲੌ ਮੈਂ ਤੁਹਾਨੂੰ ਸਮਝਾਵਾਂਗਾ, ਪਰ ਇਹ ਵੀ ਕੋਈ ਆਪਣੇ ਪਾਸੋਂ ਤੁਹਾਨੂੰ ਨਹੀਂ ਦਸ ਰਿਹਾ, ਇਹ ਪੁਰਾਤਨ ਰਿਸ਼ੀਆਂ ਤੇ ਵੇਦਾਂ ਦੇ ਰਚਨਹਾਰ ਮਹਾਂ ਰਿਸ਼ੀਆਂ ਦਾ ਗਿਆਨ ਹੈ। ਵੇਦਾਂ ਵਿਚ ਹੁਕਮ ਹੈ ਕਿ ਸਾਰੇ ਮਨੁਸ਼ ਮਾਤਰ ਲਈ ਭਗਤੀ ਕਰਨ ਦਾ ਕੇਵਲ ਇਹੋ ਇਕੋ ਰਸਤਾ ਹੈ।"

ਹੁਣ ਪੰਡਤ ਜੀ ਨੇ ਇਨ੍ਹਾਂ ਨੂੰ ਗਾਇਤਰੀ ਤੇ ਸੰਧਿਆ ਸਿਖਾਣੀ ਸ਼ੁਰੂ ਕੀਤੀ, ਤੇ ਇਨ੍ਹਾਂ ਬੁਢਿਆਂ ਨੂੰ ਸੰਸਕ੍ਰਿਤ ਦੇ ਮੰਤਰ ਯਾਦ ਕਰਾਣ ਲਗੇ।

ਪੰਡਤ ਜੀ ਨੇ ਆਖਿਆ:—"ਓਂ ਸ਼ਨੋਂ।"

ਤਿੰਨਾਂ ਬੁਢਿਆਂ ਆਖਿਆ:—"ਉਂ ਸ਼ਨੋ।"

ਪੰਡਤ ਜੀ:—"ਦੇਵੀ"

ਬੁਢੇ:—"ਦੇਵੀ"

ਪੰਡਤ ਜੀ:—"ਰਭਿਸ਼ਟੀਯੇ"

ਇਕ ਬੁਢਾ:—"ਰਭਿਸ਼ਟੀਯੇ" (ਪਰ ਦੂਜੇ ਬੁਢਿਆਂ ਪਾਸੋਂ ਰਭਿਸ਼ਟਯੇ ਦਾ ਉਚਾਰਨ ਠੀਕ ਨਾਂ ਹੋ ਸਕਿਆ। ਪੰਡਤ ਜੀ ਨੇ ਫੇਰ ਰਭਿਸ਼ਟਯੇ ਆਖਿਆ। ਜਿਸ ਬੁਢੇ ਦੇ ਮੂੰਹ ਵਿਚ ਦੰਦ ਨਹੀਂ ਸਨ ਤੇ ਜਿਸਦੇ ਮੂੰਹ ਅਗੇ ਚਿਟੀਆਂ ਮੁਛਾਂ ਦਾ ਗੁਛਾ ਸੀ ਉਨ੍ਹਾਂ ਨੇ ਹੌਲੇ ਹੌਲੇ ਯਾਦ ਕਰਕੇ ਰਭਿਸ਼ਟਯੇ ਆਖਿਆ।

ਇਸ ਪ੍ਰਕਾਰ ਪੰਡਤ ਜੀ ਨੇ ਇਕ ਸ਼ਿਲਾ ਤੇ ਬੈਠਕੇ ਉਨ੍ਹਾਂ ਬੁਢਿਆਂ ਨੂੰ ਪੜ੍ਹਾਇਆ। ਇਕ ਇਕ ਅਖਰ ਉਨ੍ਹਾਂ ਨੂੰ ਤੀਹ, ਚਾਲੀਹ, ਪੰਜਾਹ ਵਾਰ ਆਖਣਾ ਪਿਆ। ਬੁਢੇ ਫੇਰ ੨ ਭੁਲ ਜਾਣ, ਗ਼ਲਤੀਆਂ ਕਰਨ, ਪਰ ਈਸ਼੍ਵਰ ਸਿਰਜਨ ਹਾਰ ਨੂੰ ਖੁਸ਼ ਕਰਨ ਦੇ ਆਹਰ ਵਿਚ ਲਗੇ ਰਹੇ ਤੇ ਦਿਨ ਢਲਦੇ ਨੂੰ ਸੰਧਿਆ ਇਕ ਨੂੰ ਯਾਦ ਹੋ ਗਈ। ਪੰਡਤ ਵਿਦਿਆ ਨੰਦ ਜੀ ਨੇ ਬਹੁਤ ਪ੍ਰਸੰਨ ਹੋਕੇ ਉਸ ਪਾਸੋਂ ਸੰਧਿਆ ਦੇ ਸਾਰੇ ਮੰਤਰ ਸੁਣੇ ਤੇ ਉਸ ਪਾਸੋਂ ਬਾਕੀਆਂ ਨੂੰ ਮੁਹਾਰਨੀ ਦਵਾਈ।

ਹਨੇਰਾ ਪੈ ਗਿਆ ਤੇ ਚੰਨ ਭੀ ਪਾਨੀ ਵਿਚੋਂ ਨਿਕਲ ਆਇਆ। ਪੰਡਤ ਜੀ ਜਹਾਜ਼ ਵਲ ਮੁੜਨ ਲਈ ਉਠ ਖੜੇ ਹੋਏ। ਤਿੰਨਾਂ ਬੁਢਿਆਂ ਨੇ ਜ਼ਮੀਨ ਤੇ ਲੰਮੇ ਪੈਕੇ ਪੰਡਤ ਜੀ ਨੂੰ ਨਮਸ਼ਕਾਰ ਕੀਤੀ। ਪੰਡਤ ਜੀ ਨੇ ਹਰ ਇਕ ਨੂੰ ਅਸ਼ੀਰਵਾਦ ਦਿਤੀ ਤੇ ਕਿਸ਼ਤੀ ਵਿਚ ਬੈਠਕੇ ਜਹਾਜ਼ ਨੂੰ ਮੁੜੇ।

ਜਦ ਪੰਡਤ ਵਿਦਿਆ ਨੰਦ ਮੁੜ ਚਲੇ ਤਾਂ ਉਹਨਾਂ

ਦੇ ਕੰਨੀਂ ਸੰਧਿਆ ਉਚੀ ਉਚੀ ਪੜ੍ਹਦੇ ਬੁਢਿਆਂ ਦੀ ਆਵਾਜ਼ ਪਈ । ਜਿਉਂ ਜਿਉਂ ਕਿਸ਼ਤੀ ਦੂਰ ਹੁੰਦੀ ਗਈ, ਇਹ ਆਵਾਜ਼ ਭਾ ਮਧਮ ਪੈਂਦੀ ਗਈ। ਭਾਵੇਂ ਆਵਾਜ਼ ਨਹੀਂ ਸੁਣੀਂਦੀ ਸੀ ਪਰ ਬੁਢਿਆਂ ਦੀ ਸ਼ਕਲ ਚੰਦਰਮਾਂ ਦੇ ਚਾਨਣੇ ਵਿਚ ਦਿਸਦੀ ਸੀ । ਉਸੇ ਤਰ੍ਹਾਂ ਤਿੰਨੇ ਬੁਢੇ ਸੰਧਿਆ ਯਾਦ ਕਰ ਰਹੇ ਸਨ। ਹੌਲੇ ੨ ਕਿਸ਼ਤੀ ਜਹਾਜ਼ ਤੇ ਪੁਜ ਗਈ। ਪੰਡਤ ਜੀ ਜਹਾਜ਼ ਵਿਚ ਚੜ੍ਹ ਤੇ ਜਹਾਜ਼ ਟੁਰ ਪਿਆ । ਡੈੱਕ ਤੇ ਖੜੇ ਹੋਏ ਪੰਡਿਤ ਜੀ ਉਸ ਟਾਪੂ ਵਲ ਮੂੰਹ ਕੀਤੀ ਖੜੇ ਸਨ ਤੇ ਦਿਲ ਵਿਚ ਕਦੀ ਪ੍ਰਸੰਨ ਹੋਣ ਕਿ ਅਜ ਚੰਗਾ ਪ੍ਰਚਾਰ ਕੀਤਾ ਹੈ, ਕਦੀ ਬੁਢਿਆਂ ਦੀ ਪ੍ਰਸੰਨਤਾ ਨੂੰ ਯਾਦ ਕਰਨ, ਕਦੀ ਨਿਰੰਕਾਰ ਦਾ ਧੰਨਵਾਦ ਕਰਨ ਕਿ ਤਿੰਨ ਜੀਵਾਂ ਨੂੰ ਈਸ਼੍ਵਰ ਪ੍ਰਾਪਤੀ ਦਾ ਰਸਤਾ ਦਸਣ ਦਾ ਅਵਸਰ ਮਿਲਿਆ । ਇਸ ਪ੍ਰਕਾਰ ਰਾਤ ਡੂੰਘੀ ਪੈ ਗਈ। ਬਾਕੀ ਮੁਸਾਫ਼ਿਰ ਆਪੋ ਆਪਣੇ ਟਿਕਾਣੇ ਜਾ ਵੜੇ, ਪੰਡਤ ਜੀ ਉਥੇ ਡੈੱਕ ਤੇ ਖੜੇ ਇਨ੍ਹਾਂ ਖਿਆਲਾਂ ਵਿਚ ਮਸਤ ਸਨ। ਕੁਝ ਚਿਰ ਪੰਡਤ ਜੀ ਇਸੇ ਤਰਾਂ ਖੜੇ ਰਹੇ। ਅਚਨਚੇਤ ਹੀ ਚੰਨ ਦੀ ਚਾਨਣੀ ਵਿਚ ਉਨ੍ਹਾਂ ਨੇ ਕੋਈ ਚਿੱਟੀ ਚੀਜ਼ ਚਮਕਦੀ ਵੇਖੀ। ਸੋਚਣ ਲਗੇ ਇਹ ਕੋਈ ਸਮੁੰਦਰੀ ਪੰਖੇਰੂ ਹੈ ਜਾਂ ਕਿਸੇ ਛੋਟੀ ਬੇੜੀ ਦੇ ਪਖ ਹਨ। ਉਸੇ ਪਾਸੇ ਨਿਗਾਹ ਟਿਕਾਕੇ ਵੇਖਣ ਲਗੇ। ਆਪਣੇ ਚਿਤ ਵਿਚ ਆਖਣ ਇਹ ਜ਼ਰੂਰ ਕੋਈ ਕਿਸ਼ਤੀ ਸਾਡੇ ਪਿਛੇ ਆ ਰਹੀ ਹੈ, ਪਰ ਹੈ ਬੜੀ ਤੇਜ਼, ਪਲ ਕੁ ਹੋਇਆ, ਇਹ ਬਹੁਤ ਦੂਰ ਸੀ, ਪਰ ਹੁਣ ਬਹੁਤ ਨੇੜੇ ਹੈ। ਨਹੀਂ ਇਹ

ਕਿਸ਼ਤੀ ਤਾਂ ਨਹੀਂ। ਭਾਵੇਂ ਕੁਝ ਹੀ ਹੋਵੇ ਇਹ ਚੀਜ਼ ਜ਼ਰੂਰ ਸਾਡੇ ਹੀ ਪਿਛੇ ਆ ਰਹੀ ਹੈ।

ਪੰਡਤ ਜੀ ਨੂੰ ਪਤਾ ਨਾ ਲਗੇ ਕਿ ਇਹ ਕੀ ਚੀਜ਼ ਹੈ। ਨਾ ਉਹ ਬੇੜੀ ਸੀ, ਨਾ ਪੰਖੇਰੂ ਤੇ ਨਾ ਮਛੀ। ਆਦਮੀ ਨਾਲੋਂ ਜ਼ਿਆਦਾ ਵਡੀ ਹੈ, ਨਾਲੇ ਆਦਮੀ ਸਮੁੰਦਰ ਦੇ ਅਧ ਵਿਚ ਆ ਕਿਵੇਂ ਸਕਦਾ ਹੈ। ਇਉਂ ਸੋਚਦੇ ਹੋਏ ਪੰਡਤ ਜੀ ਨੇ ਇਕ ਜਹਾਜ਼ੀਏ ਨੂੰ ਪੁਛਿਆ:–

"ਵੇਖ ਮਿਤਰਾ, ਉਹ ਸਾਹਮਣੇ ਕੀ ਚੀਜ਼ ਆ ਰਹੀ ਏ"? ਪਰ ਇਹ ਗਲ ਅਜੇ ਪੰਡਤ ਦੇ ਮੂੰਹ ਵਿਚ ਹੀ ਸੀ ਕਿ ਦੋਵੇਂ ਚਕ੍ਰਿਤ ਰਹਿ ਗਏ। ਅਖਾਂ ਟਡ ਕੇ ਬਿਟ ਬਿਟ ਵੇਖਣ ਤੇ ਯਕੀਨ ਨਾ ਆਵੇ। ਸਾਹਮਣੇ ਤਿੰਨੇ ਬੁਢੇ ਪਾਣੀ ਉਪਰ ਦੌੜਦੇ ਆ ਰਹੇ ਸਨ। ਉਨ੍ਹਾਂ ਦੇ ਦੁਧ ਵਰਗੇ ਚਿਟੇ ਦਾਹੜੇ ਤੇ ਬਰਫ਼ ਵਰਗੇ ਚਿਟੇ ਪੁਸ਼ਾਕੇ ਅਜਬ ਬਹਾਰ ਵਿਖਾਂਦੇ ਸਨ ਤੇ ਜਹਾਜ਼ ਵਲ ਇਉਂ ਤੇਜ਼ ਔਂਦੇ ਦਿਸਦੇ ਸਨ ਜਿਕੂੰ ਜਹਾਜ਼ ਖੜਾ ਹੋਇਆ ਹੋਵੇ।

ਪਤਾਰ ਵਾਲੇ ਨੇ ਆਪਣੀ ਪਤਾਰ ਛਡ ਦਿਤੀ ਤੇ ਕਬਦਾ ਹੋਇਆ ਆਖਣ ਲਗਾ: "ਹਾਏ ਰੱਬਾ, ਸਾਧੂ ਤਾਂ ਇਉਂ ਦੌੜਦੇ ਹਨ ਜੀਕੂੰ ਸੁਕੀ ਧਰਤੀ ਪੁਰ ਤੁਰੇ ਆਉਂਦੇ ਹਨ।"

ਸੁਤੇ ਹੋਏ ਮੁਸਾਫਰ ਉਸਦੀ ਗਲ ਸੁਣਕੇ ਜਾਗ ਪਏ ਤੇ ਡੈੱਕ ਉਪਰ ਆਕੇ ਦੇਖਣ ਲਗੇ। ਸਾਹਮਣੇ ਤਿੰਨੇ ਸਾਧੂ ਆ ਰਹੇ ਸਨ ਤੇ ਇਸ਼ਾਰਾ ਕਰਦੇ ਸਨ ਕਿ ਜਹਾਜ਼ ਨੂੰ ਠਹਿਰਾ ਲਓ। ਪੈਰ ਹਿਲਾਣ ਤੋਂ ਬਿਨਾਂ ਤਿੰਨੇ ਹੀ ਪਾਣੀ ਉਪਰ ਤਿਲਕੇ ਆਉਂਦੇ ਸਨ, ਜਹਾਜ਼ ਦੇ ਠਹਿਰਨ ਤੋਂ ਪਹਿਲਾਂ ਹੀ ਉਹ

ਅਪੜ ਗਏ ਤੇ ਜਹਾਜ਼ ਵਲ ਸਿਰ ਉਚਾ ਕਰਕੇ ਕਹਿਣ ਲਗੇ: "ਹੇ ਪੰਡਤ ਜੀ, ਹੇ ਰਬ ਨੂੰ ਪਹੁੰਚੇ ਹੋਏ, ਅਸੀਂ ਆਪਣਾ ਸਬਕ ਭੁਲ ਗਏ ਹਾਂ, ਜਿੰਨਾਂ ਚਿਰ ਅਸੀਂ ਮੂੰਹ ਨਾਲ ਕਹਿੰਦੇ ਰਹੇ ਚੇਤੇ ਰਿਹਾ, ਪਰ ਜਦ ਇਕ ਵਾਰੀ ਅਸੀਂ ਆਖਣਾ ਬੰਦ ਕੀਤਾ ਤਾਂ ਇਕ ਇਕ ਕਰਕੇ ਸਾਨੂੰ ਸਾਰੇ ਸ਼ਲੋਕ ਭੂਲ ਗਏ। ਹੁਣ ਤਾਂ ਸਾਨੂੰ ਕੋਈ ਅਖਰ ਚੇਤੇ ਰਿਹਾ ਹੀ ਨਹੀਂ, ਕਿਰਪਾ ਕਰੋ ਤੇ ਮੰਤ੍ਰ ਫੇਰ ਪੜ੍ਹਾਉ।"

ਪੰਡਤ ਜੀ ਨੇ ਅਦਬ ਨਾਲ ਹਥ ਜੋੜੇ ਤੇ ਸਿਰ ਨੀਵਾਂ ਕਰਕੇ ਕਹਿਣ ਲਗਾ, "ਤੁਸੀਂ ਰੱਬ ਨੂੰ ਪਹੁੰਚੇ ਹੋਏ ਹੋ, ਮੇਰੇ ਮੰਤ੍ਰ ਨਾਲੋਂ ਤੁਸਾਡੀ ਬੇਨਤੀ ਵਧੀਕ ਫਲ ਦਾਇਕ ਹੈ, ਮੈਂ ਤੁਸਾਨੂੰ ਪੜ੍ਹਾਨ ਜੋਗਾ ਨਹੀਂ, ਮੇਰੇ ਵਰਗੇ ਪਾਪੀਆਂ ਤੇ ਵੀ ਮੇਹਰ ਕਰੋ।"

ਪੰਡਤ ਨੇ ਉਥੇ ਹੀ ਸਾਧੂਆਂ ਅਗੇ ਅਸ਼ਟਾਂਗ ਡੰਡੌਤ ਕੀਤੀ ਤੇ ਸਾਧੂ ਮੁੜ ਗਏ। ਜਿਥੇ ਸਾਧੂ ਅਲੋਪ ਹੋਏ ਸਨ, ਉਥੇ ਸੂਰਜ ਚੜ੍ਹਨ ਤੀਕ ਬਿਜਲੀ ਵਤ ਚਾਨਣ ਰਿਹਾ।

# ਇਕ ਆਦਮੀਂ ਨੂੰ ਕਿੰਨੀ ਭੋਇੰ ਲੋੜੀਏ !

ਇਕ ਵੱਡੀ ਭੈਣ ਆਪਣੀ ਛੋਟੀ ਭੈਣ ਨੂੰ ਮਿਲਣ ਵਾਸਤੇ ਦੁਆਬੇ ਦੇ ਕਿਸੇ ਪਿੰਡ ਗਈ। ਵੱਡੀ ਦਾ ਵਿਆਹ ਜਲੰਧਰ ਦੇ ਇਕ ਵਪਾਰੀ ਪੁਰਸ਼ ਨਾਲ ਹੋਇਆ ੨ ਸੀ ਤੇ ਛੋਟੀ ਪਿੰਡ ਦੇ ਇਕ ਮਮੂਲੀ ਜ਼ਿਮੀਦਾਰ ਨਾਲ ਵਿਆਹੀ ਗਈ ਸੀ। ਜਦ ਦੋਨੋਂ ਦੁਪਹਿਰ ਦੀ ਰੋਟੀ ਖਾਣ ਬੈਠੀਆਂ ਅਤੇ ਗੱਲ ਬਾਤ ਛਿੜੀ, ਤਾਂ ਵੱਡੀ ਨੇ ਸ਼ਹਿਰੀ ਜੀਵਣ ਦੀ ਵੱਡੀ ਉਪਮਾ ਕੀਤੀ ਤੇ ਦਸਿਆ "ਅਸੀਂ ਬੜੀ ਮੌਜ ਨਾਲ ਰਹਿੰਦੇ ਹਾਂ, ਸੋਹਣੇ ੨ ਕਪੜੇ ਪਾਉਂਦੇ ਹਾਂ, ਸਾਡੇ ਮੁੰਡਿਆਂ ਦੇ ਫਰਾਕ ਅਤਿ ਸੋਹਣੇ ਹੁੰਦੇ ਹਨ। ਖਾਣ ਪੀਣ ਨੂੰ ਚੰਗਾ ਚੋਖਾ ਮਿਲਦਾ ਹੈ, ਰਾਤ ਨੂੰ ਸਰਕਸ ਤੇ ਸਿਨੇਮਾ ਦੀ ਮੌਜ ਹੁੰਦੀ ਹੈ।" ਇਤਆਦਿਕ।

ਛੋਟੀ ਭੈਣ ਨੂੰ ਰੋਹ ਚੜ੍ਹਿਆ ਤੇ ਉਸ ਨੇ ਸ਼ਹਿਰੀ ਜੀਵਨ ਨੂੰ ਨਿੰਦ ਕੇ ਪੇਂਡੂ ਜੀਵਨ ਦੇ ਗੁਣ ਵਰਨਣ ਕੀਤੇ ਤੇ ਕਹਿਣ ਲੱਗੀ "ਮੈਂ ਤਾਂ ਤੇਰੇ ਨਾਲ ਥਾਂ ਵਟਾਣ ਨੂੰ ਰਾਜ਼ੀ ਨਹੀਂ। ਸਾਡਾ ਜੀਵਣ ਮੋਟਾ ਹੁੰਦਾ ਹੈ, ਪਰ ਅਸੀਂ ਚਿੰਤਾ ਤੋਂ ਬਚੇ ਹੋਏ ਹਾਂ, ਤੁਸੀਂ ਬਹੁਤੀ ਸ਼ੂਕਾ ਸ਼ਾਕੀ ਵਿਚ ਰਹਿੰਦੇ ਹੋ ਤੇ ਆਪਣੀ ਲੋੜ ਤੋਂ ਜ਼ਿਆਦਾ ਕਮਾਂਦੇ ਹੋ। ਪਰ ਗੁਆਚਦਾ ਵੀ ਉਨ੍ਹਾਂ ਦਾ ਹੈ ਜਿਨ੍ਹਾਂ ਦੇ

ਪਲੇ ਕੁਝ ਹੋਵੇ। ਜੇਹੜੇ ਅਜ ਬਹੁਤੇ ਸ਼ਾਹੂਕਾਰ ਹਨ ਉਹ ਕਲ੍ਹ ਨੂੰ ਕੰਗਾਲ ਹਨ। ਅਸੀਂ ਇਸ ਗਲੋਂ ਚੰਗੇ ਬੈਠੇ ਹਾਂ। ਸਾਡੀ ਆਯੂ ਭਾਵੇਂ ਚਮਕੀਲੀ ਨਹੀਂ, ਪਰ ਹੈ ਲੰਮੀ। ਅਸੀਂ ਕਦੀ ਧਨਾਢ ਨਹੀਂ ਹੋਵਾਂਗੇ, ਪਰ ਖਾਣ ਜੋਗਾ ਹਮੇਸ਼ਾ ਸਾਡੇ ਪਾਸ ਰਹੇਗਾ।

ਵੱਡੀ ਭੈਣ ਨੇ ਨੱਕ ਚਾਹੜਕੇ ਆਖਿਆ "ਹਮੇਸ਼ਾਂ ਕਿਉਂ ਨਾ ਹੋਵੇ, ਖਾਂਦੇ ਤਾਂ ਹੋ ਪਰ ਪਸ਼ੂਆਂ ਦੇ ਨਾਲ ਰਲਕੇ, ਤੁਹਾਨੂੰ ਕੀ ਪਤਾ ਫੈਸ਼ਨ ਕੀ ਚੀਜ਼ ਹੈ। ਤੇਰੇ ਘਰ ਵਾਲਾ ਭਾਵੇਂ ਕਿੰਨੀ ਕਮਾਈ ਕਰੇ ਤੂੰ ਜੀਂਦਿਆਂ ਵੀ ਰੂੜੀ ਤੇ ਅਤੇ ਮਰੇਂਗੀ ਵੀ ਰੂੜੀ ਤੇ।"

ਛੋਟੀ ਨੇ ਆਖਿਆ:-"ਤਦ ਕੀ ਹੋਇਆ, ਸਾਡਾ ਕੰਮ ਭਾਵੇਂ ਮੋਟਾ ਤੇ ਕੁਰਾੜਾ ਹੈ ਪਰ ਹੈ ਪੱਕਾ। ਸਾਨੂੰ ਕਿਸੇ ਦੀ ਮੁਥਾਜੀ ਦੀ ਲੋੜ ਨਹੀਂ, ਪਰ ਸ਼ਹਿਰਾਂ ਵਿੱਚ ਖਰਾਬੀਆਂ ਬਹੁਤ ਹੁੰਦੀਆਂ ਹਨ। ਅਜ ਤੇਰੇ ਪਾਸ ਧਨ ਹੈ ਤੇ ਕਲ ਤੇਰੇ ਘਰ ਵਾਲਾ ਜੂਆ ਸ਼ਰਾਬ ਜਾਂ ਜ਼ਨਾਨੀਆਂ ਦੇ ਪਿਛੇ ਲਗ ਪਏ, ਤਾਂ ਸਭ ਕੁਝ ਰੁੜ੍ਹ ਜਾਵੇ। ਸ਼ਹਿਰੀਏ ਇਉਂ ਬਥੇਰੇ ਕਰਦੇ ਹਨ।"

ਘਰ ਦਾ ਮਾਲਕ ਬੰਤਾ ਸਿੰਘ ਇਕ ਪਾਸੇ ਮੰਜੇ ਤੇ ਬੈਠਾ ਹੋਇਆ ਗੱਲਾਂ ਪਿਆ ਸੁਣਦਾ ਸੀ ਤੇ ਆਪਣੇ ਮਨ ਵਿਚ ਪਿਆ ਆਖੇ:-"ਮੇਰੀ ਜ਼ਨਾਨੀ ਆਖਦੀ ਤਾਂ ਸਚ ਹੈ। ਨਿੱਕੇ ਹੁੰਦਿਆਂ ਤੋਂ ਅਸੀਂ ਭੋਇਂ ਦੀ ਸੇਵਾ ਵਿੱਚ ਅਜਿਹੇ ਜੁਟਦੇ ਹਾਂ ਕਿ ਅਸੀਂ ਜੱਟਾਂ ਨੂੰ ਸ਼ਰਾਰਤਾਂ ਸੋਚਣ ਦਾ ਸਮਾਂ ਹੀ ਨਹੀਂ ਮਿਲਦਾ। ਅਸੀਂ ਦੁਆਬੇ ਵਾਲਿਆਂ ਨੂੰ ਤਾਂ ਇਕੋ

ਦੁਖ ਹੈ ਕਿ ਸਾਡੀ ਭੋਇੰ ਥੋੜੀ ਹੈ। ਜੇ ਮੇਰੀ ਜ਼ਮੀਨ ਚੋਖੀ ਹੋਵੇ ਤਾਂ ਮੈਂ ਟੁੰਡੇ ਲਾਟ ਦੀ ਵੀ ਪਰਵਾਹ ਨਾ ਕਰਾਂ।"

ਟੁੰਡਾ ਲਾਟ ਤਾਂ ਓਥੇ ਕੋਈ ਨਹੀਂ ਸੀ ਪਰ ਮਾਇਆ ਛਲਨੀ ਉਥੇ ਖੜੀ ਇਹ ਗਲਾਂ ਸੁਣਦੀ ਪਈ ਸੀ। ਜ਼ਨਾਨੀਆਂ ਰੋਟੀ ਟੁਕ ਖਾਕੇ ਰਤਾਕੁ ਸੌਂ ਗਈਆਂ ਤੇ ਮਾਇਆ ਕਹਿਣ ਲਗੀ "ਚੰਗਾ ਹੋਇਆ ਜੱਟੀ ਦੀਆਂ ਗੱਲਾਂ ਸੁਣਕੇ ਜਟ ਨੇ ਹੰਕਾਰ ਕੀਤਾ ਹੈ, ਮੇਰਾ ਕੰਮ ਭਰਮਾਵਣਾਂ ਹੈ, ਇਸਦੀ ਤੇ ਮੇਰੀ ਤਾਕਤ ਦਾ ਟਾਕਰਾ ਹ, ਮੈਂ ਇਸ ਨੂੰ ਚੋਖੀ ਭੋਇੰ ਦੇਵਾਂਗੀ ਤੇ ਉਸੇ ਭੋਇੰ ਦੇ ਆਸਰੇ ਇਸ ਨੂੰ ਆਪਣੇ ਕਾਬੂ ਵਿੱਚ ਕਰਾਂਗੀ।"

( ੨ )

ਇਥੇ ਪਿੰਡ ਵਿਚ ਇਕ ਬੁੱਢੀ ਰਹਿੰਦੀ ਸੀ ਜਿਸ ਦੀ ਤਿੰਨ ਸੌ ਘੁਮਾਂ ਜ਼ਮੀਨ ਸੀ। ਇਸ ਬੁੱਢੀ ਦਾ ਜੱਟਾਂ ਨਾਲ ਸਲੂਕ ਚੰਗਾ ਰਿਹਾ ਸੀ, ਪਰ ਇਕ ਪਿਨਸ਼ਨੀਏਂ ਸਿਪਾਹੀ ਨੂੰ ਉਸ ਨੇ ਆਪਣਾ ਮੁਨਸ਼ੀ ਰਖਿਆ ਤੇ ਇਸ ਪਿਨਸ਼ਨੀ ਤਲੰਗੇ ਨੇ ਲੋਕਾਂ ਨੂੰ ਤੰਗ ਕਰਨਾਂ ਸ਼ੁਰੂ ਕੀਤਾ। ਬੰਤਾ ਸਿੰਘ ਬਥੇਰੇ ਯਤਨ ਕਰੇ, ਪਰ ਕਦੀ ਉਸਦੀ ਵਛੇਰੀ ਇਸ ਬੁੱਢੀ ਦੇ ਖੇਤ ਵਿਚ ਜਾ ਵੜੇ, ਕਦੀ ਉਸਦੀ ਗਾਂ ਬੁੱਢੀ ਦੇ ਬਾਗ਼ ਦੀ ਸੈਰ ਕਰ ਆਵੇ, ਕਦੀ ਉਸ ਦੇ ਵਹਿੜਕੇ ਬੁੱਢੀ ਦੀ ਸਬਜ਼ੀ ਖਰਾਬ ਕਰ ਆਵਣ ਤੇ ਹਮੇਸ਼ਾਂ ਬੰਤਾ ਸਿੰਘ ਨੂੰ ਜੁਰਮਾਨਾਂ ਭਰਨਾਂ ਪਵੇ।

ਬੰਤਾ ਸਿੰਘ ਜੁਰਮਾਨਾਂ ਤਾਂ ਭਰ ਦਿੰਦਾ ਸੀ, ਪਰ

ਦਿਲ ਵਿਚ ਬਹੁਤ ਖਿਝਦਾ ਸੀ ਤੇ ਘਰ ਆਕੇ ਬਾਲ ਬੱਚਿਆਂ ਨਾਲ ਝਹੀਆਂ ਲੈਂਦਾ ਸੀ। ਸਾਰਾ ਉਨ੍ਹਾਲਾ ਹੀ ਇਸ ਪਿਨਸ਼ਨੀਏ ਨੇ ਜੱਟਾਂ ਨੂੰ ਦੁਖ ਦਿਤਾ ਤੇ ਉਹ ਜੁਰਮਾਨੇ ਤੋਂ ਤੰਗ ਪੈ ਗਏ।

ਸਿਆਲ ਚੜ੍ਹਿਆ, ਇਹ ਅਵਾਈ ਉਡੀ ਕਿ ਬੁੱਢੀ ਆਪਣੀ ਜ਼ਮੀਨ ਵੇਚਣ ਲਗੀ ਹੈ ਤੇ ਜਲੰਧਰ ਦਾ ਇਕ ਠੇਕੇਦਾਰ ਗ੍ਰਾਹਕ ਬਣਿਆ ਹੈ। ਜਟ ਵਿਚਾਰੇ ਬੜੇ ਡਰੇ ਕਿ ਇਹ ਠੇਕੇਦਾਰ ਕੀ ਪਤਾ ਹੈ ਕਿੰਨੇ ਜੁਰਮਾਨੇ ਕਰਾਊ, ਚੰਗਾ ਹੋਵੇ, ਆਪ ਹੀ ਸਾਰੇ ਰਲਕੇ ਜ਼ਮੀਨ ਖਰੀਦ ਲਈਏ। ਪੰਚਾਇਤ ਵਲੋਂ ਸਾਰੇ ਇਕੱਠੇ ਹੋਕੇ ਬੁੱਢੀ ਪਾਸ ਗਏ ਤੇ ਸੌਦਾ ਕਰਨ ਲਗੇ। ਜ਼ਨਾਨੀ ਵੇਚਣ ਨੂੰ ਤਿਆਰ ਹੋ ਗਈ। ਕੀਮਤ ਦਾ ਫੈਸਲਾ ਹੋ ਗਿਆ, ਪਰ ਜਟ ਆਪਸ ਵਿਚ ਫੈਸਲਾ ਨਾ ਕਰ ਸਕੇ ਜੋ ਹਰ ਇਕ ਦੇ ਹਿੱਸੇ ਵਿਚ ਕਿਨੀ ਜ਼ਮੀਨ ਆਉਂਦੀ ਹੈ। ਦੋ ਵਾਰੀ ਪੰਚਾਇਤ ਕਠੀ ਹੋਈ, ਪਰ ਮਾਇਆ ਛਲਨੀ ਨੇ ਉਨ੍ਹਾਂ ਵਿਚ ਫੁਟ ਪਾ ਦਿਤੀ। ਬੁੱਢੀ ਨੂੰ ਕਹਿਣ ਲਗੇ, "ਅਸੀਂ ਅਡੋ ਅਡ ਟੋਟੇ ਮੁਲ ਲੈਂਦੇ ਹਾਂ।" ਬੁੱਢੀ ਇਸ ਗਲ ਤੇ ਵੀ ਰਾਜ਼ੀ ਹੋ ਗਈ।

ਏਤਾ ਸਿੰਘ ਨੇ ਸੁਣਿਆ ਕਿ ਪਾਲਾ ਸਿੰਘ ਪੰਜਾਹ ਘੁਮਾਂ ਲੈਣ ਲਗਾ ਹੈ ਤੇ ਬੁੱਢੀ ਨੇ ਅੱਧਾ ਰੁਪਿਆ ਰੋਕ ਤੇ ਅੱਧਾ ਸਾਲ ਪਿਛੋਂ ਲੈਣਾਂ ਕੀਤਾ ਹੈ। ਆਪਣੀ ਵਹੁਟੀ ਨੂੰ ਕਹਿਣ ਲਗਾ:—"ਤੂੰ ਸੁਣਿਆ ਹੈ ? ਜ਼ਮੀਨ ਸਾਰੀ ਵਿਕ ਚਲੀ ਹੈ। ਲੋਕੀ ਦਬਾ ਦਬ ਖਰੀਦਦੇ ਪਏ ਹਨ।

ਅਸੀਂ ਵੀ ਵੀਹਕੁ ਘੁਮਾਂ ਲੈ ਲਵੀਏ। ਵਿਆਹ ਸ਼ਾਦੀਆਂ ਦਾ ਖਰਚ ਸਿਰ ਤੇ ਪੈਣਾ ਹੈ ਕੁਝ ਜੈਦਾਦ ਹਥ ਵਿਚ ਹੋਣੀ ਚਾਹੀਦੀ ਹੈ।"

ਮਰਦ ਤੀਵੀਂ ਨੇ ਸਲਾਹ ਕੀਤੀ, ਇਕ ਹਜ਼ਾਰ ਰੁਪਿਆ ਘਰ ਵਿਚ ਪਿਆ ਸੀ, ਇਕ ਬਲਦ ਵੇਚਿਆ, ਆਪਣੇ ਇਕ ਪੁਤਰ ਨੂੰ ਕਿਸੇ ਸ਼ਾਹੂਕਾਰ ਪਾਸ ਨੌਕਰ ਰਖਾਕੇ ਇਕ ਸਾਲ ਦੀ ਤਨਖਾਹ ਪੇਸ਼ਗੀ ਲਈ, ਬਾਕੀ ਰੁਪਿਆ ਆਪਣੇ ਭਣਵਈਏ ਪਾਸੋਂ ਉਧਾਰ ਲਿਆ ਤੇ ਜਿਵੇਂ ਕਿਵੇਂ ਅੱਧੀ ਰਕਮ ਕਠੀ ਕੀਤੀ।

ਰਕਮ ਜੋੜ ਕੇ ਬੰਤਾ ਸਿੰਘ ਨੇ ਇਕ ਸੋਹਣਾ ਖੇਤ ਚੁਣਿਆਂ ਤੇ ਬੁਢੀ ਨਾਲ ਸੌਦਾ ਪੱਕ ਗਿਆ। ਬਿਆਨਾਂ ਓਥੇ ਦੇਕੇ ਹੁਸ਼ਿਆਰਪੁਰ ਆਏ ਤੇ ਅੱਧੀ ਰਕਮ ਨਕਦ ਤੇ ਬਾਕੀ ਦਾ ਅਸ਼ਟਾਮ ਕਰਕੇ ਜ਼ਮੀਨ ਬੰਤਾ ਸਿੰਘ ਦੇ ਨਾਮ ਰਜਿਸਟਰੀ ਹੋ ਗਈ।

ਹੁਣ ਬੰਤਾ ਸਿੰਘ ੨੦ ਘੁਮਾਂ ਦਾ ਮਾਲਕ ਸੀ, ਇਸ ਧਰਤੀ ਵਿਚ ਉਸਨੇ ਬੀਜ ਮੰਗ ਕੇ ਸੁਟਿਆ, ਰਬ ਦੀ ਕਿਰਪਾ ਨਾਲ ਫਸਲ ਚੰਗੀ ਹੋਈ ਤੇ ਇਕੋ ਸਾਲ ਵਿਚ ਉਸ ਨੇ ਬੁਢੀ ਅਤੇ ਭਣਵਈਏ ਦੋਹਾਂ ਦਾ ਕਰਜ਼ਾ ਲਾਹ ਦਿਤਾ। ਹੁਣ ਆਪਣੀ ਜ਼ਮੀਨ ਵਿਚ ਹਲ ਵਾਹੁੰਦਾ, ਬੀਜਦਾ, ਫਲ ਫੁਲ ਪੈਦਾ ਕਰਦਾ, ਲਕੜ ਕਾਠ ਵੱਢਦਾ ਤੇ ਆਪਣੇ ਘਾਹ ਵਿਚ ਡੰਗਰਾਂ ਨੂੰ ਚਾਰਦਾ ਸੀ। ਜਦ ਉਹ ਬਾਹਰ ਖੇਤ ਨੂੰ ਜਾਂਦਾ ਤੇ ਹਰੀ ਭਰੀ ਪੈਲੀ ਦੇਖਦਾ, ਉਸਦਾ ਚਿਤ ਖੁਸ਼ੀ ਨਾਲ ਉਛਲਦਾ,

ਉਹ ਸਬਜ਼ੀ ਤੇ ਫੁਲ ਉਸਨੂੰ ਦੁਨੀਆਂ ਨਾਲੋਂ ਨਿਆਰੇ ਦਿਸਦੇ ਸਨ। ਜਦ ਉਹ ਜ਼ਮੀਨ ਪਰਾਈ ਸੀ ਤਾਂ ਮਾਮੂਲੀ ਜਾਪਦੀ ਸੀ, ਹੁਣ ਆਪਣੀ ਸੀ ਤਾਂ ਪਿਆਰੀ ਲਗਦੀ ਸੀ।

( ੩ )

ਬੰਤਾ ਸਿੰਘ ਹੁਣ ਪ੍ਰਸੰਨ ਸੀ ਤੇ ਉਸਦਾ ਝਟ ਚੰਗਾ ਲੰਘਦਾ ਸੀ, ਪਰ ਕਿਸੇ ੨ ਵੇਲੇ ਗੁਆਂਢੀਆਂ ਦੇ ਪਸ਼ੂ ਉਸਦੀ ਖੇਤੀ ਉਜਾੜ ਜਾਂਦੇ ਸਨ। ਉਸ ਨੇ ਗਵਾਂਢੀਆਂ ਨੂੰ ਪਿਆਰ ਨਾਲ ਸਮਝਾਇਆ, ਪਰ ਉਹ ਨਾ ਮੁੜੇ। ਕਦੀ ਪਿੰਡ ਦਾ ਆਜੜੀ ਵਿਚ ਮਝੀਂ ਛਡ ਦੇਵੇ, ਕਦੀ ਕਿਸੇ ਦੇ ਘੋੜੇ ਆ ਵੜਨ। ਬੰਤਾ ਸਿੰਘ ਉਨਾਂ ਨੂੰ ਫਿਰ ਬਾਹਰ ਕਢਦਾ ਤੇ ਉਨਾਂ ਦੇ ਮਾਲਕਾਂ ਨੂੰ ਮਾਫ ਕਰਦਾ ਰਿਹਾ। ਪਰ ਅਖੀਰ ਇਨਸਾਨ ਸੀ, ਅੱਕ ਗਿਆ ਤੇ ਡੰਗਰ ਫ਼ਾਟਕ ਅਪੜਾਏ। ਉਸਨੂੰ ਪਤਾ ਸੀ ਕਿ ਲੋਕ ਜਾਣ ਬੁਝਕੇ ਮਾਲ ਉਸਦੀ ਪੈਲੀ ਵਿਚ ਨਹੀਂ ਛਡਦੇ, ਪਰ ਉਹ ਕਹਿਣ ਲੱਗਾ: "ਜੇ ਮੈਂ ਮਾਫ਼ ਹੀ ਕਰਦਾ ਰਹਾਂ, ਤਾਂ ਉੱਜੜ ਜਾਵਾਂਗਾ। ਇਨਾਂ ਨੂੰ ਸਬਕ ਸਿਖਾਣਾਂ ਚਾਹੀਦਾ ਹੈ।" ਸਰਕਾਰੋਂ ਉਸ ਨੇ ਆਪਣੇ ਗਵਾਂਢੀਆਂ ਨੂੰ ਦੋ ਚਾਰ ਵਾਰੀ ਜੁਰਮਾਨਾ ਕਰਾਇਆ ਤੇ ਉਹ ਭੀ ਇਸ ਦੇ ਨਾਲ ਖ਼ਾਰ ਰਖਣ ਲਗ ਪਏ। ਹੁਣ ਜਾਣ ਬੁਝਕੇ ਇਸ ਦੀ ਪੈਲੀ ਵਿਚ ਪਸ਼ੂ ਛਡਿਆ ਕਰਨ ਤੇ ਇਕ ਵੇਰਾਂ ਕਿਸੇ ਨੇ

ਬੰਤਾ ਸਿੰਘ ਦੇ ਬਗ਼ੀਚੇ ਵਿਚੋਂ ਮਾਲਟੇ ਦੇ ਪੰਜ ਬੂਟੇ ਵੱਢ ਦਿਤੇ। ਜਿਸ ਆਦਮੀ ਪਰ ਇਸ ਨੂੰ ਸ਼ਕ ਸੀ ਉਸ ਨੂੰ ਅਦਾਲਤ ਨੇ ਬਰੀ ਕਰ ਦਿਤਾ। ਬੰਤਾ ਸਿੰਘ ਹਾਕਮ ਨਾਲ ਭੀ ਅੜ ਪਿਆ। ਗਵਾਂਢੀਆਂ ਨਾਲ ਅਗੇ ਹੀ ਝਗੜਦਾ ਸੀ। ਉਸ ਦੇ ਵਿਰੁਧ ਇਕ ਤਗੜੀ ਢਾਣੀ ਬਣ ਗਈ। ਹੁਣ ਭਾਵੇਂ ਬੰਤਾ ਸਿੰਘ ਜ਼ਮੀਨ ਦਾ ਮਾਲਕ ਸੀ ਪਰ ਸ਼ਾਂਤੀ ਉਸ ਦੇ ਹਿਰਦੇ ਤੋਂ ਕੋਹਾਂ ਦੂਰ ਸੀ।

ਇਨ੍ਹਾਂ ਦਿਨਾਂ ਵਿਚ ਲਾਇਲ ਪੁਰ ਵਾਲੀ ਬਾਰ ਖੁਲ੍ਹੀ। ਦੁਆਬੇ ਦੇ ਜਟ ਵਹੀਰਾਂ ਘਤਕੇ ਇਧਰ ਆਏ। ਬੰਤਾ ਸਿੰਘ ਕਹਿਣ ਲਗਾ, ਅਸੀਂ ਤਾਂ ਇਥੋਂ ਨਹੀਂ ਹਿਲਦੇ, ਜਿਹੜੇ ਤੁਰ ਜਾਣਗੇ, ਉਨ੍ਹਾਂ ਦੀ ਜ਼ਮੀਨ ਮੁਲ ਲਵਾਂਗੇ। ਇਕ ਦਿਨ ਇਕ ਮੁਸਾਫਰ ਜ਼ਿਮੀਂਦਾਰ ਬੰਤਾ ਸਿੰਘ ਕੋਲ ਰਾਤ ਆ ਰਿਹਾ ਤੇ ਗੱਲਾਂ ਬਾਤਾਂ ਦਸਣ ਲਗਾ ਜੋ 'ਬਹਾਵਲ ਪੁਰ ਰਿਆਸਤ ਵਿਚ ਇਕ ਪਿੰਡ ਸਿੱਖਾਂ ਦਾ ਹੈ। ਉਥੇ ਹਰ ਇਕ ਸਿੱਖ ਜ਼ਿਮੀਂਦਾਰ ਨੂੰ ਪੰਜੀ ਘੁਮਾਂ ਮੁਫਤ ਮਿਲਦੇ ਹਨ, ਜ਼ਮੀਨ ਚੰਗੀ ਹੈ, ਉਸ ਵਿਚ ਬੀਜੀ ਹੋਈ ਕਣਕ ਘੋੜੇ ਜਿਡੀ ਉਚੀ ਹੁੰਦੀ ਹੈ ਤੇ ਸੰਘਣੀ ਐਨੀਂ ਜੋ ਦਾਤਰੀ ਦੇ ਪੰਜ ਫੇਰਿਆਂ ਨਾਲ ਪੰਡ ਬਣ ਜਾਂਦੀ ਹੈ। ਇਕ ਜਟ ਉਥੇ ਖਾਲੀ ਹਥ ਗਿਆ ਸੀ ਪਰ ਹੁਣ ਛੇ ਊਠਾਂ ਤੇ ਚਾਰ ਮਝੀਂ ਦਾ ਮਾਲਕ ਹੈ।"

ਬੰਤਾ ਸਿੰਘ ਦੇ ਦਿੱਤ ਵਿਚ ਤ੍ਰਿਸ਼ਨਾਂ ਭੜਕ

ਉਠੀ। ਸੋਚਣ ਲਗਾ: "ਮੈਂ ਇਸ ਕੁੱਲੀ ਵਿਚ ਬਹਿਕੇ ਕੀ ਲੈਣਾ ਹੈ ? ਇਹ ਜ਼ਮੀਨ ਅਤੇ ਮਕਾਨ ਵੇਚੀਏ ਤੇ ਬਹਾਵਲ ਪੁਰ ਵਿਚ ਚਲਕੇ ਮੌਜਾਂ ਲੁਟੀਏ । ਏਥੇ ਤਾਂ ਹਰ ਵੇਲੇ ਝਗੜਾ ਹੀ ਝਗੜਾ ਹੈ, ਪਰ ਚੰਗਾ ਹੈ, ਮੈਂ ਪਹਿਲੇ ਆਪ ਜਾਕੇ ਵੇਖ ਆਵਾਂ ਤੇ ਤਸੱਲੀ ਕਰ ਆਵਾਂ।"

ਇਸ ਤੋਂ ਅਗਲੇ ਸਿਆਲ ਉਹ ਤਿਆਰ ਹੋਇਆ ਤੇ ਗੱਡੀ ਚੜ੍ਹਕੇ ਬਹਾਵਲ ਪੁਰ ਪਹੁੰਚਿਆ। ਉਥੋਂ ਸੌ ਮੀਲ ਪੈਦਲ ਰਸਤਾ ਸੀ । ਅਖੀਰ ਓਸ ਥਾਂ ਤੇ ਪਹੁੰਚ ਗਿਆ। ਥਾਂ ਸਚੀ ਮੁਚੀ ਸੁੰਦਰ ਸੀ, ਪੰਜੀ ਘੁਮਾਂ ਜ਼ਮੀਨ ਹਰ ਇਕ ਨੂੰ ਮੁਫਤ ਮਿਲਦੀ ਸੀ। ਇਸ ਤੋਂ ਬਿਨਾਂ ਜੇਹੜਾ ਕੋਈ ਖਰੀਦਨਾ ਚਾਹੇ ਦੋ ਰੁਪਏ ਵਿਘੇ ਦੇ ਭਾ ਖਰੀਦ ਸਕਦਾ ਸੀ।

ਇਹ ਵੇਖ ਚਾਖਕੇ ਬੰਤਾ ਸਿੰਘ ਮੁੜ ਪਹੁੰਚਿਆ। ਦੋ ਮਹੀਨਿਆਂ ਵਿਚ ਉਸ ਨੇ ਜ਼ਮੀਨ, ਮਕਾਨ ਤੇ ਡੰਗਰ ਚੰਗੇ ਨਫੇ ਤੇ ਵੇਚ ਦਿਤੇ । ਅਜੇ ਸਿਆਲ ਵਿਚੇ ਹੀ ਸੀ ਜੋ ਉਹ ਆਪਣੇ ਬਾਲ ਬਚਿਆਂ ਨੂੰ ਨਾਲ ਲੈਕੇ ਬਹਾਵਲ ਪੁਰ ਪਹੁੰਚ ਗਿਆ।

(੪)

ਇਸ ਨਵੀਂ ਥਾਂ ਤੇ ਪਹੁੰਚਕੇ ਬੰਤਾ ਸਿੰਘ ਨੇ ਸਵਾ ਸੌ ਵਿਘੇ ਜ਼ਮੀਨ ਕਾਬੂ ਕਰ ਲਈ। ਰਹਿਣ ਨੂੰ ਮਕਾਨ ਬਣਾ ਲਿਆ ਤੇ ਡੰਗਰ ਵੀ ਖਰੀਦ ਲਏ।ਹੁਣ ਉਸਦੇ ਪਾਸ ਜ਼ਮੀਨ ਬਥੇਰੀ ਸੀ ਤੇ ਅਗੇ ਨਾਲੋਂ ਦਸ ਵਾਰੀ ਵਧੀਕ ਸੌਖਾ ਸੀ। ਘਾਹ ਪਠੇ ਦਾ ਕੋਈ ਅੰਤ ਨਹੀਂ ਸੀ। ਜਿੰਨੇ

ਡੰਗਰ ਉਸ ਦੀ ਮਰਜ਼ੀ ਹੋਵੇ ਰਖ ਲਵੇ।

ਇਕ ਦੋ ਸਾਲ ਇਥੇ ਕੰਮ ਨੂੰ ਠੀਕ ਠਾਕ ਕਰਦਿਆਂ ਲਗ ਗਏ। ਬੰਤਾ ਸਿੰਘ ਦੋ ਚਾਰ ਸਾਲ ਤਾਂ ਖੁਸ਼ ਰਿਹਾ, ਪਰ ਫਿਰ ਉਸ ਦੇ ਦਿਲ ਵਿਚ ਖਿਆਲ ਆਇਆ ਕਿ ਅਜੇ ਮੇਰੀ ਭੋਇੰ ਥੋੜੀ ਹੈ। ਇਕ ਤਾਂ ਇਹ ਸਵਾ ਸੌ ਵਿਘਾ ਚਾਰ ਪੰਜ ਥਾਵਾਂ ਤੇ ਵੰਡਿਆ ਹੋਇਆ ਸੀ। ਦੂਜੇ ਜਿਸ ਟੁਕੜੇ ਵਿਚ ਕਣਕ ਬੀਜੀ ਜਾਏ ਉਸ ਨੂੰ ਤਿੰਨ ਸਾਲ ਖਾਲੀ ਛਡਣਾ ਪੈਂਦਾ ਸੀ। ਚੰਗੀ ਜ਼ਮੀਨ ਥੋੜੀ ਸੀ ਤੇ ਉਹ ਠੇਕੇ ਤੇ ਲਈ ਜਾਂਦੀ ਸੀ। ਬੰਤਾ ਸਿੰਘ ਭੀ ਠੇਕੇ ਤੇ ਜ਼ਮੀਨ ਲੈਕੇ ਕਣਕ ਬੀਜਦਾ ਸੀ ਤੇ ਚੰਗੇ ਪੈਸੇ ਬਣਾ ਲੈਂਦਾ ਸੀ। ਪਰ ਚੌਥੇ ਸਾਲ ਇਕ ਟੁਕੜੇ ਦੇ ਮਾਲਕ ਤੇ ਬੰਤਾ ਸਿੰਘ ਦਾ ਆਪਸ ਵਿਚ ਝਗੜਾ ਹੋ ਪਿਆ ਤੇ ਇਹ ਝਗੜਾ ਕਚਹਿਰੀ ਵਿਚ ਪਹੁੰਚਿਆ। ਅਦਾਲਤ ਨੇ ਬੰਤਾ ਸਿੰਘ ਪਾਸੋਂ ਜ਼ਮੀਨ ਛੁੜਾ ਦਿਤੀ। ਇਸ ਹੱਤਕ ਨੂੰ ਨਾ ਸਹਾਰਦਾ ਹੋਇਆ ਬੰਤਾ ਸਿੰਘ ਸੋਚਣ ਲਗਾ:—'ਜੇ ਮੇਰਾ ਆਪਣਾ ਕੋਈ ਵਡਾ ਸਾਰਾ ਟੁਕੜਾ ਹੋਵੇ ਤਾਂ ਮੈਂ ਠੇਕੇ ਦੇ ਝਮੇਲੇ ਤੋਂ ਛੁਟ ਜਾਵਾਂ।"

ਇਕ ਜ਼ਿਮੀਂਦਾਰ ਦੀ ਤੇਰਾਂ ਸੌ ਵਿਘੇ ਜ਼ਮੀਨ ਸੀ। ਉਸ ਨੂੰ ਰੁਪਏ ਦੀ ਕੁਝ ਭੀੜ ਬਣੀ ਤੇ ਜ਼ਮੀਨ ਵੇਚਣ ਨੂੰ ਤਿਆਰ ਹੋਇਆ। ਕੁਝ ਹੇਠਾਂ ਉਤਾਂਹ ਕਰਕੇ ਬੰਤਾ ਸਿੰਘ ਨੇ ਉਸ ਨਾਲ ਪੰਦਰਾਂ ਸੌ ਰੁਪਏ ਦਾ ਫੈਸਲਾ ਕੀਤਾ। ਜਿਸ ਵਿਚੋਂ ਕੁਝ ਰੋਕ ਦੇਣਾ ਸੀ ਤੇ ਬਾਕੀ

ਉਧਾਰ । ਇਹ ਫੈਸਲਾ ਸਿਰੇ ਚੜ੍ਹਨ ਨੂੰ ਸੀ ਜੋ ਬੰਤਾ ਸਿੰਘ ਪਾਸ ਇਕ ਹਿੰਦੂ ਜ਼ਿਮੀਂਦਾਰ ਫਿਰਦਾ ਤੁਰਦਾ ਆ ਨਿਕਲਿਆ ਤੇ ਰਾਤ ਇਸ ਦੇ ਘਰ ਠਹਿਰਿਆ। ਬੰਤਾ ਸਿੰਘ ਨੇ ਇਸ ਨਾਲ ਜ਼ਮੀਨ ਦੀ ਗਲ ਬਾਤ ਕੀਤੀ ਤੇ ਇਹ ਆਖਣ ਲਗਾ:-"ਇਥੇ ੧੫੦੦ ਰੁਪਿਆਂ ਬਰਬਾਦ ਕਰਨਾ ਬੇਵਕੂਫੀ ਹੈ। ਮੈਂ ਹੁਣ ਟਿਪਰੀ ਰਿਆਸਤ ਵਿਚ ਇਕ ਹਜ਼ਾਰ ਰੁਪਏ ਨੂੰ ੧੩੦੦੦ ਵਿਘੇ ਲੈਕੇ ਆਇਆ ਹਾਂ। ਜ਼ਮੀਨ ਕਾਲੀ ਸ਼ਾਹ ਹੈ ਤੇ ਕਪਾਹ ਬੀਜਣ ਵਾਸਤੇ ਨਿਰਾ ਸੋਨਾ ਹੈ।"

ਬੰਤਾ ਸਿੰਘ ਨੇ ਉਸ ਤੋਂ ਹੋਰ ਪੁਛ ਗਿਛ ਕੀਤੀ ਤੇ ਹਿੰਦੂ ਜ਼ਿਮੀਂਦਾਰ ਨੇ ਕਿਹਾ:-"ਉਸ ਰਿਆਸਤ ਵਿਚ ਲੋਕਾਂ ਨੂੰ ਮਿਤਰ ਬਨਾਣ ਦੀ ਦੇਰ ਹੈ ਫਿਰ ਉਹ ਜ਼ਮੀਨ ਆਪ ਦੇ ਦੇਂਦੇ ਹਨ। ਮੈਂ ਉਹਨਾਂ ਲੋਕਾਂ ਨੂੰ ੨੦੦) ਦੇ ਦੁਸ਼ਾਲੇ, ੨੦ ਡਬੇ ਚਾਹ ਦੇ ਤੇ ਕੁਝ ਸ਼ਰਾਬ ਦਿਤੀ ਸੀ ਤੇ ਇਸ ਰਕਮ ਨਾਲ ਮੈਨੂੰ ਦੋ ਆਨੇ ਵਿਘੇ ਦੇ ਹਿਸਾਬ ਜ਼ਮੀਨ ਮਿਲੀ ਹੈ। ਇਸ ਜ਼ਿਮੀਂਦਾਰ ਨੇ ਆਪਣੀ ਜ਼ਮੀਨ ਦੇ ਕਾਗਜ਼ ਆਪਣੀ ਧੋਤੀ ਦੇ ਲੜ ਨਾਲੋਂ ਖੋਲ੍ਹਕੇ ਵਿਖਾਏ ਤੇ ਦਸਿਆ ਕਿ ਜ਼ਮੀਨ ਦਰਿਯਾ ਦੇ ਕੰਢੇ ਤੇ ਹੈ ਤੇ ਸਾਰੀ ਧਰਤੀ ਨੂੰ ਪਾਣੀ ਲਗਦਾ ਹੈ।"

ਬੰਤਾ ਸਿੰਘ ਦੇ ਹੋਰ ਪੁਛਣ ਤੇ ਹਿੰਦੂ ਜ਼ਿਮੀਂਦਾਰ ਨੇ ਦਸਿਆ:-"ਉਥੇ ਜ਼ਮੀਨ ਬਹੁਤ ਫ਼ਾਲਤੂ ਹੈ। ਜੇ ਇਕ ਸਾਲ ਤੁਰਦੇ ਰਹੋ, ਤਾਂ ਮੁਕਨ ਵਿਚ ਨਹੀਂ ਆਂਵਦੀ

ਤੇ ਇਸ ਦੇ ਮਾਲਕ ਭੀਲ ਹਨ, ਜੇਹੜੇ ਬੜੇ ਭੋਲੇ ਤੇ ਸਿੱਧੇ ਸਾਦੇ ਹਨ ਤੇ ਹਰ ਕਿਸੇ ਨੂੰ ਬੜੀ ਸਸਤੀ ਜ਼ਮੀਨ ਦੇ ਦੇਦੇ ਹਨ।"

ਬੰਤਾ ਸਿੰਘ ਨੇ ਦਿਲ ਵਿਚ ਵਿਚਾਰਿਆ:—"ਮੈਂ ਕਿਉਂ ਇਕ ਹਜ਼ਾਰ ਨਾਲ ੧੩੦੦ ਘੁਮਾਂ ਲਵਾਂ ਅਤੇ ਹੋਰ ਕਰਜ਼ੇ ਹੇਠ ਵੀ ਆਵਾਂ। ਇਸ ਰੁਪੈ ਨਾਲ ਮੈਂ ਟਿਪਰੀ ਰਿਆਸਤ ਵਿਚ ੧੩੦੦੦ ਘੁਮਾਂ ਲੈ ਲਵਾਂਗਾ।

(੫)

ਇਸ ਜ਼ਿਮੀਂਦਾਰ ਪਾਸੋਂ ਸਾਰਾ ਪਤਾ ਬਹੁ ਪੁਛਕੇ ਬੰਤਾ ਸਿੰਘ ਨੇ ਤਿਆਰੀ ਕੀਤੀ। ਜ਼ਿਮੀਂਦਾਰ ਤਾਂ ਦੂਜੇ ਦਿਨ ਤੁਰ ਗਿਆ ਤੇ ਆਪਣੇ ਨਾਲ ਇਕ ਨੌਕਰ ਨੂੰ ਲੈਕੇ ਬੰਤਾ ਸਿੰਘ ਨੇ ਚਾਲੇ ਪਾਏ। ਪਹਿਲਾਂ ਲਾਹੌਰ ਆਏ, ਇਥੋਂ ਵੀਹ ਡਬੇ ਚਾਹ ਦੇ, ਕੁਝ ਚਾਦਰਾਂ ਦੁਪਟੇ ਤੇ ਸ਼ਰਾਬ ਖ਼ਰੀਦੀ। ਇਹ ਨਜ਼ਰਾਨੇ ਨਾਲ ਲਏ ਤੇ ਗਡੀ ਚੜ੍ਹ ਕੇ ਬੰਬਈ ਪੁਜੇ। ਇਥੋਂ ੩੦੦ ਮੀਲ ਹੋਰ ਗਡੀ ਦਾ ਸਫਰ ਸੀ ਤੇ ਡੇਢ ਸੌ ਮੀਲ ਪੈਦਲ ਜਾਣਾ ਸੀ। ਪੰਦਰਾਂ ਦਿਨਾਂ ਪਿਛੋਂ ਟਿਪਰੀ ਰਿਆਸਤ ਵਿਚ ਪਹੁੰਚੇ। ਇਥੇ ਇਕ ਦਰਿਯਾ ਦੇ ਕੰਢੇ ਭੀਲਾਂ ਦਾ ਡੇਰਾ ਸੀ। ਨਾਂ ਇਹ ਲੋਕ ਜ਼ਮੀਨ ਬੀਜਦੇ ਸਨ ਤੇ ਨਾਂ ਕਣਕ ਖਾਂਦੇ ਸਨ। ਗਾਈਂ ਮਝੀਂ ਰਖਕੇ ਦੁੱਧ ਦਹੀਂ ਤੇ ਗੁਜ਼ਾਰਾ ਕਰਦੇ ਸਨ। ਬਾਹਰ ਅੰਦਰ ਦਾ ਸਾਰਾ ਕੰਮ ਜ਼ਨਾਨੀਆਂ ਕਰਦੀਆਂ ਸਨ ਤੇ ਮਰਦ ਕੇਵਲ ਮਖਣ ਖਾਣ, ਲਸੀ ਪੀਣ ਤੇ

ਸ਼ਿਕਾਰ ਖੇਡਣ ਵਿਚ ਮਸਤ ਰਹਿੰਦੇ ਸਨ। ਬੰਦੇ ਉਹ ਸਾਰੇ ਮੌਜੀ ਜਾਪਦੇ ਸਨ। ਨਾਂ ਸਿਆਲ ਤੇ ਨਾਂ ਉਨ੍ਹਾਲ ਉਨਾਂ ਨੂੰ ਕੰਮ ਦਾ ਫਿਕਰ ਸੀ। ਬੋਲੀ ਉਹ ਅਜੀਬ ਜਹੀ ਬੋਲਦੇ ਸਨ ਤੇ ਉਰਦੂ ਨਹੀਂ ਸਨ ਸਮਝਦੇ।

ਜਦ ਉਨਾਂ ਨੇ ਬੰਤਾ ਸਿੰਘ ਨੂੰ ਦੇਖਿਆ ਤਾਂ ਉਸਦੇ ਪਾਸ ਆ ਗਏ। ਇਕ ਬੰਦਾ ਸਿਆਣਾ ਸੀ ਤੇ ਕੁਝ ਉਰਦੂ ਸਮਝਦਾ ਸੀ। ਉਸਨੂੰ ਬੰਤਾ ਸਿੰਘ ਨੇ ਦਸਿਆ ਜੋ ਮੈਂ ਜ਼ਮੀਨ ਲੈਣ ਨੂੰ ਆਇਆ ਹਾਂ। ਭੀਲ ਬੜੇ ਪ੍ਰਸੰਨ ਹੋਏ। ਇਕ ਝੌਂਪੜੀ ਵਿਚ ਲਿਜਾਕੇ ਉਸ ਨੂੰ ਮੰਜੇ ਪੁਰ ਬਿਠਾਇਆ, ਲੱਸੀ ਪਾਣੀ ਪਿਲਾਕੇ ਇਕ ਬਕਰਾ ਝਟਕਾਇਆ ਤੇ ਰਿੰਨ੍ਹਕੇ ਉਹਦੇ ਅਗੇ ਰਖਿਆ। ਬੰਤਾ ਸਿੰਘ ਨੇ ਆਪਣੇ ਬੂਚਕੇ ਵਿਚੋਂ ਕਢਕੇ ਕੁਝ ਤੋਹਫੇ ਵੰਡੇ ਤੇ ਚਾਹ ਦੇ ਦੋ ਡਬੇ ਉਨਾਂ ਦੇ ਹਵਾਲੇ ਕੀਤੇ।

ਭੀਲ ਬੜੇ ਪ੍ਰਸੰਨ ਹੋਏ। 'ਚਬੜ' 'ਚਬੜ' ਬੋਲੀ ਜਾਣ, ਪਰ ਬੰਤਾ ਸਿੰਘ ਨੂੰ ਸਮਝ ਕਖ ਨਾਂ ਪਵੇ। ਜਦ ਉਸ ਸਿਆਣੇ ਬੰਦੇ ਨੇ ਉਨਾਂ ਨੂੰ ਦਸਿਆ ਕਿ ਇਹ ਆਦਮੀ ਜ਼ਮੀਨ ਲੈਣ ਨੂੰ ਆਇਆ ਹੈ, ਤਾਂ ਉਹ ਬੜੇ ਪ੍ਰਸੰਨ ਹੋਏ ਤੇ ਕਹਿਣ ਲਗੇ "ਸਾਡਾ ਸਰਦਾਰ ਆ ਜਾਵੇ, ਅਸੀਂ ਜ਼ਮੀਨ ਹੁਣੇ ਦੇ ਦਿਆਂਗੇ।"

ਭੀਲਾਂ ਦੇ ਇਹ ਗੱਲਾਂ ਬਾਤਾਂ ਕਰਦਿਆਂ ਉਨ੍ਹਾਂ ਦਾ ਸਰਦਾਰ ਆ ਗਿਆ। ਸਾਰਿਆਂ ਨੇ ਉਸਦਾ ਅਦਬ ਕੀਤਾ ਤੇ ਬੰਤਾ ਸਿੰਘ ਨੇ ਇਕ ਚੰਗਾ ਦੁਪੱਟਾ ਤੇ ਪੰਜ ਡਬੇ ਚਾਹ ਦੇ ਉਸ ਦੀ ਭੇਟਾ ਕੀਤੇ। ਸਰਦਾਰ ਨੇ ਇਹ

ਭੇਟਾ ਕਬੂਲ ਕੀਤੀ। ਭੀਲਾਂ ਨੇ ਆਪਣੀ ਬੋਲੀ ਵਿਚ ਉਸ ਨੂੰ ਦਸਿਆ ਜੋ ਇਹ ਆਦਮੀ ਜ਼ਮੀਨ ਲੈਣ ਨੂੰ ਆਇਆ ਹੈ। ਉਸ ਨੇ ਉਰਦੂ ਵਿਚ ਬੰਤਾ ਸਿੰਘ ਨੂੰ ਕਿਹਾ- "ਮੈਂ ਖੁਸ਼ ਹਾਂ, ਤੈਨੂੰ ਜੇਹੜੀ ਜ਼ਮੀਨ ਪਸੰਦ ਹੋਵੇ ਤੂੰ ਰਖ ਲੈ।"

ਬੰਤਾ ਸਿੰਘ ਨੇ ਦਿਲ ਵਿਚ ਸੋਚਿਆ-"ਮੈਂ ਐਵੇਂ ਕਿਸ ਤਰ੍ਹਾਂ ਰਖਾਂਗਾ। ਕੀ ਪਤਾ ਹੈ ਇਹ ਮੈਨੂੰ ਅਜ ਦੇ ਦੇਣ, ਤੇ ਕੱਲ੍ਹ ਲੈ ਲੈਣ, ਕੁਛ ਲਿਖ ਪੜ੍ਹ ਹੋਣੀ ਚਾਹੀਦੀ ਹੈ।" ਇਸ ਵਾਸਤੇ ਸਰਦਾਰ ਨੂੰ ਕਹਿਣ ਲਗਾ-"ਮੈਂ ਤੁਹਾਡੀ ਕਿਰਪਾ ਦਾ ਬਹੁਤ ਧੰਨਵਾਦੀ ਹਾਂ, ਤੁਸਾਡੇ ਪਾਸ ਬਹੁਤ ਜ਼ਮੀਨ ਹੈ, ਮੈਨੂੰ ਥੋੜੀ ਜਿਹੀ ਚਾਹੀਦੀ ਹੈ। ਜੇ ਤੁਸੀਂ ਜ਼ਮੀਨ ਕਢਕੇ ਮੇਰੇ ਹਵਾਲੇ ਕਰੋ ਤਾਂ ਮੇਰੀ ਤਸੱਲੀ ਹੋ ਜਾਵੇ। ਜੀਵਨ ਮਰਨ ਰਬ ਦੇ ਹਥ ਵਿਚ ਹੈ, ਤੁਸੀਂ ਮੈਨੂੰ ਅਜ ਜ਼ਮੀਨ ਦੇਂਦੇ ਹੋ, ਕੀ ਪਤਾ ਹੈ ਕੱਲ ਤੁਸਾਡੇ ਪੁਤ੍ਰ ਖੋਹ ਲੈਣ।"

ਸਰਦਾਰ ਨੇ ਕਿਹਾ-"ਤੇਰੀ ਗਲ ਠੀਕ ਹੈ, ਅਸੀਂ ਜ਼ਮੀਨ ਦਾ ਕਬਜ਼ਾ ਤੈਨੂੰ ਦਿਆਂਗੇ ਅਤੇ ਸ਼ਹਿਰ ਵਿਚ ਜਾਕੇ ਮੁਨਸ਼ੀ ਪਾਸ ਲਿਖ ਪੜ੍ਹ ਭੀ ਕਰਾ ਦਿਆਂਗੇ। ਜਿਕੂੰ ਤੇਰੀ ਤਸੱਲੀ ਹੋ ਸਕੇ ਤਿਵੇਂ ਕਰਾਂਗੇ।

ਬੰਤਾ ਸਿੰਘ ਨੇ ਪੁਛਿਆ-"ਜ਼ਮੀਨ ਦਾ ਮੁਲ ਕੀ ਹੋਵੇਗਾ?"

ਸਰਦਾਰ-"ਸਾਡਾ ਮੁਲ ਇਕੋ ਹੈ, ਇਕ ਦਿਨ ਦੇ ਇਕ ਹਜ਼ਾਰ ਰੁਪਏ ਲਵਾਂਗੇ।"

ਬੰਤਾ ਸਿੰਘ ਹੈਰਾਨ ਹੋ ਗਿਆ, ਦਿਨ ਦੇ ਮੁਲ ਦਾ ਉਸ ਨੂੰ ਮਤਲਬ ਸਮਝ ਨਾ ਪਿਆ। ਉਸਨੇ ਪੁਛਿਆ-"ਦਿਨ ਦਾ ਕੀ ਅਰਥ ? ਕਿਤਨੇ ਘੁਮਾਂ ਹੋਣਗੇ ?"

ਸਰਦਾਰ ਨੇ ਜਵਾਬ ਦਿਤਾ "ਘੁਮਾਂ ਦਾ ਸਾਨੂੰ ਪਤਾ ਨਹੀਂ ਤੇ ਜ਼ਮੀਨ ਕਛਨੀ ਸਾਰੇ ਟਬਰ ਵਿਚ ਕਿਸੇ ਨੂੰ ਨਹੀਂ ਆਉਂਦੀ। ਸਾਡਾ ਹਿਸਾਬ ਦਿਨਾਂ ਦਾ ਹੁੰਦਾ ਹੈ, ਪੈਦਲ ਚਲਕੇ ਇਕ ਦਿਨ ਵਿਚ ਜਿਤਨੀ ਜ਼ਮੀਨ ਵੱਲੀ ਜਾ ਸਕੇ ਉਸ ਦਾ ਮੁਲ ਅਸੀਂ ਇਕ ਹਜ਼ਾਰ ਦਮੜਾ ਕਰਦੇ ਹਾਂ।"

ਬੰਤਾ ਸਿੰਘ-"ਪਰ ਇਕ ਦਿਨ ਵਿਚ ਤਾਂ ਬਹੁਤ ਸਾਰੀ ਜ਼ਮੀਨ ਵੱਲੀ ਜਾ ਸਕਦੀ ਹੈ।"

ਸਰਦਾਰ ਹਸਿਆ: "ਜੇ ਬਹੁਤ ਸਾਰੀ ਹੋਈ ਤਾਂ ਤੂੰ ਬਹੁਤੀ ਲੈ ਲਵੀਂ, ਪਰ ਸ਼ਰਤ ਇਹ ਹੈ ਕਿ ਜਿਥੋਂ ਟੁਰੇਂ ਉਥੇ ਵਾਪਸ ਜ਼ਰੂਰ ਪੁਜ ਜਾਵੇਂ, ਜੇ ਨਾਂ ਪੁਜਿਆ ਤਾਂ ਰੁਪਏ ਜ਼ਬਤ ਸਮਝੋ।'

ਬੰਤਾ ਸਿੰਘ:-"ਮੈਂ ਜੇਹੜੇ ਰਸਤੇ ਜਾਵਾਂ ਉਸਦਾ ਨਿਸ਼ਾਨ ਕਿਵੇਂ ਲਾਵਾਂਗਾ ?"

ਸਰਦਾਰ:-"ਜਿਥੇ ਤੂੰ ਆਖੇਂ, ਅਸੀਂ ਓਥੇ ਚਲੇ ਜਾਂਵਾਂਗੇ, ਉਸ ਥਾਂ ਤੋਂ ਚਲਕੇ ਤੂੰ ਕਹੀ ਨਾਲ ਨਿਸ਼ਾਨ ਕਰਦਾ ਜਾਵੀਂ ਜਿਥੋਂ ਮੋੜ ਆਵੇ, ਬੁਰਜੀ ਲਾ ਦੇਵੀਂ, ਅਸੀਂ ਦੂਜੇ ਦਿਨ ਹਲ ਲੈਕੇ ਬੁਰਜੀਆਂ ਦੀਆਂ ਲਕੀਰਾਂ ਕਢ ਦਿਆਂਗੇ ਜਿਤਨਾਂ ਵਡਾ ਘੇਰਾ ਪਾ ਸਕੇਂ, ਤੇਰੀ

ਮਰਜ਼ੀ । ਪਰ ਸੂਰਜ ਡੂਬਣ ਤੋਂ ਪਹਿਲਾਂ ਉਥੇ ਵਾਪਸ ਪਹੁੰਚ ਜਾਵੀਂ. ਵਲੀ ਹੋਈ ਸਾਰੀ ਧਰਤੀ ਤੇਰੀ ਹੋਵੇਗੀ ।"

ਬੰਤਾ ਸਿੰਘ ਪ੍ਰਸੰਨ ਹੋ ਗਿਆ, ਰਾਤ ਉਸ ਦੀ ਭੀਲਾਂ ਨੇ ਚੰਗੀ ਖ਼ਾਤਰ ਕੀਤੀ ਤੇ ਬਿਸਤਰੇ ਤੇ ਪਿਆ ਸੋਚਨ ਲਗਾ:—"ਮੈਨੂੰ ਤਾਂ ਰਬ ਨੇ ਖਬਰੇ ਇਸ ਇਲਾਕੇ ਦੀ ਬਾਦਸ਼ਾਹੀ ਵਾਸਤੇ ਭੇਜਿਆ ਹੈ, ਮੈਂ ਬੜਾ ਤਕੜਾ ਟੋਟਾ ਵਲ ਲਵਾਂਗਾ, ਇਕ ਦਿਨ ਵਿਚ ਪੰਝੀ ਕੋਹ ਕਰਨਾ ਮੇਰੇ ਵਾਸਤੇ ਮਾਮੂਲੀ ਗਲ ਹੈ, ਪੰਝੀ ਕੋਹਾਂ ਵਿਚ ਤਾਂ ਮੈਂ ਇਕ ਰਿਆਸਤ ਵਲ ਲਵਾਂਗਾ । ਅਜ ਕਲ ਦਿਨ ਵੀ ਲੰਮੇ ਹਨ । ਚੰਗੀ ਜ਼ਮੀਨ ਮੈਂ ਆਪ ਵਾਹਾਂਗਾ ਤੇ ਮਾੜੀ ਠੇਕੇ ਤੇ ਦਿਆਂਗਾ । ਮੈਨੂੰ ਇਕ ਜੋੜੀ ਬਲਦਾਂ ਦੀ ਹੋਰ ਖਰੀਦਨੀ ਪਊ, ਇਤਿਆਦਿਕ ।"

ਇਨ੍ਹਾਂ ਸੋਚਾਂ ਵਿਚ ਬੰਤਾ ਸਿੰਘ ਨੂੰ ਨੀਂਦਰ ਨਾ ਪਈ । ਪਰਭਾਤ ਹੋ ਗਈ ਤਾਂ ਉਸ ਨੂੰ ਊਂਘ ਆਈ, ਸੁਪਨਾ ਵੇਖਿਆ, ਉਹੋ ਸਰਦਾਰ ਵਾਲਾ ਤੰਬੂ ਹੈ ਤੇ ਬਾਹਰ ਕੋਈ ਹੱਸ ਰਿਹਾ ਹੈ । ਉਠ ਕੇ ਬਾਹਰ ਗਿਆ ਤਾਂ ਵੇਖਿਆ ਭੀਲਾਂ ਦਾ ਸਰਦਾਰ ਹਸਦਾ ਤੇ ਵਖੀਆਂ ਫੜਕੇ ਬੈਠਾ ਹੈ, ਨੇੜੇ ਜਾਕੇ ਬੰਤਾ ਸਿੰਘ ਨੇ ਪੁਛਿਆ—"ਕਿਉਂ ਹਸਦੇ ਹੋ" ਪਰ ਉਹ ਸਰਦਾਰ ਨਹੀਂ ਸੀ, ਹਿੰਦੂ ਜ਼ਿਮੀਂਦਾਰ ਸੀ, ਜਿਸ ਨੇ ਇਸ ਜ਼ਮੀਨ ਦਾ ਪਤਾ ਦਿਤਾ ਸੀ । ਬੰਤਾ ਸਿੰਘ ਪੁਛਣ ਲਗਾ—"ਤੁਸੀਂ ਇਥੇ ਕਦ ਦੇ ਆਏ ਹੋ?" ਪਰ ਉਹ ਹਿੰਦੂ ਨਹੀਂ ਸੀ; ਉਹ ਤਾਂ ਬਹਾਵਲ ਪੁਰ ਵਾਲੀ

ਜ਼ਮੀਨ ਦਸਨ ਵਾਲਾ ਜਟ ਸੀ। ਫੇਰ ਉਸ ਨੇ ਵੇਖਿਆ ਉਹ ਜਟ ਭੀ ਨਹੀਂ ਸੀ, ਮਾਇਆ ਛਲਨੀ ਦਾ ਇਕ ਦੂਤ ਰਾਖਸ਼ੀ ਰੂਪ ਵਿਚ ਬੈਠਾ ਹਸ ਰਿਹਾ ਸੀ ਤੇ ਉਸ ਦੇ ਸਾਹਮਣੇ ਇਕ ਮੁਰਦਾ ਪਿਆ ਹੋਇਆ ਸੀ। ਬੰਤਾ ਸਿੰਘ ਤ੍ਰਬੱਕ ਕੇ ਜਾਗ ਪਿਆ, ਸੂਰਜ ਉਦੇ ਹੋਣ ਨੂੰ ਤਿਆਰ ਸੀ। ਉਹ ਉਠ ਖੜਾ ਹੋਇਆ। ਆਪਣੇ ਨੌਕਰ ਨੂੰ ਜਗਾਕੇ ਭੀਲਾਂ ਦੇ ਪਾਸ ਗਿਆ ਤੇ ਸਰਦਾਰ ਨੂੰ ਆਖਣ ਲਗਾ:--'ਚਲੋ! ਦਿਨ ਨਿਕਲਨ ਵਾਲਾ ਹੈ ਕੰਮ ਸ਼ੁਰੂ ਕਰੀਏ।" ਸਰਦਾਰ ਨੇ ਚਾਹ ਪੀਣ ਲਈ ਆਖਿਆ ਪਰ ਬੰਤਾ ਸਿੰਘ ਬਹੁਤ ਕਾਹਲਾ ਸੀ। ਇਸ ਵਾਸਤੇ ਭੀਲ ਤਿਆਰ ਹੋਕੇ ਉਸਦੇ ਨਾਲ ਤੁਰ ਪਏ।

( ੬ )

ਇਕ ਛੋਟੇ ਜਿਹੇ ਟਿੱਬੇ ਤੇ ਚੜ੍ਹਕੇ ਸਰਦਾਰ ਨੇ ਕਿਹਾ:-"ਔਹ ਸਾਹਮਣੇ ਦੀ ਸਾਰੀ ਧਰਤੀ ਖਾਲੀ ਪਈ ਹੈ, ਜਿਥੋਂ ਤੇਰੀ ਮਰਜ਼ੀ ਆਵੇ ਲੈ ਲੈ।"

ਬੰਤਾ ਸਿੰਘ ਦੀਆਂ ਅਖੀਆਂ ਖੁਸ਼ੀ ਨਾਲ ਚਮਕੀਆਂ। ਜ਼ਮੀਨ ਸੀ ਨਿਰੀ ਮੈਨਾਂ ਤੇ ਪਧਰੀ ਇਉਂ ਜਿਕੂੰ ਹਥ ਦੀ ਹਥੇਲੀ। ਰੰਗ ਵਿਚ ਕਾਲੀ ਸ਼ਾਹ ਤੇ ਮਿਲਦੀ ਸੀ ਇਨੇ ਸਸਤੇ ਭਾ। ਸਰਦਾਰ ਨੇ ਆਪਣੀ ਟੋਪੀ ਜ਼ਮੀਨ ਉਪਰ ਰਖੀ ਤੇ ਕਿਹਾ 'ਇਸ ਥਾਂ ਤੋਂ ਟੁਰ ਪਓ ਤੇ ਵਾਪਸ ਫਿਰ ਮੁੜ ਕੇ ਇਥੇ ਆਵਣਾ ਹੈ। ਜਿਤਨੀ ਜ਼ਮੀਨ ਤੂੰ ਲਵੇਂ ਸਭ ਤੇਰੀ।"

ਬੰਤਾ ਸਿੰਘ ਨੇ ਇਕ ਹਜ਼ਾਰ ਰੁਪਿਆ ਗਿਣਕੇ ਟੋਪੀ ਦੇ ਉਪਰ ਰਖ ਦਿਤਾ। ਫਿਰ ਉਸ ਨੇ ਆਪਣਾ ਕੰਬਲ ਟੋਪੀ ਦੇ ਪਾਸ ਰਖਿਆ। ਕਮਰਕੱਸਾ ਬੰਨ੍ਹਿਆਂ, ਕਮੀਜ਼ ਦੇ ਬੋਝੇ ਵਿਚ ਇਕ ਰੋਟੀ ਪਾਈ ਤੇ ਪਾਣੀ ਦਾ ਇਕ ਲੋਟਾ ਅਤੇ ਆਪਣੇ ਨੌਕਰ ਪਾਸੋਂ ਕਹੀ ਲੈਕੇ ਟੁਰਨ ਨੂੰ ਤਿਆਰ ਹੋ ਪਿਆ। ਸੋਚਣ ਲਗਾ ਕੇਹੜੇ ਪਾਸਿਓਂ ਚਲਾਂ? ਫਿਰ ਫੈਸਲਾ ਕੀਤਾ ਕਿ ਪੂਰਬ ਵਲ ਚਲਣਾ ਚਾਹੀਦਾ ਹੈ। ਚੜ੍ਹਦੇ ਵਲ ਮੂੰਹ ਕਰਕੇ ਖੜਾ ਹੋ ਗਿਆ ਤੇ ਸੂਰਜ ਉਦੇ ਹੋਣ ਨੂੰ ਉਡੀਕਣ ਲਗਾ। ਟਿੱਕੀ ਦਾ ਅਜੇ ਸਿਰਾ ਧਰਤੀਓਂ ਬਾਹਰ ਨਿਕਲਿਆ ਹੀ ਸੀ, ਜੋ ਬੰਤਾ ਸਿੰਘ ਕਹੀ ਮੋਢੇ ਤੇ ਧਰਕੇ ਤੁਰ ਪਿਆ। ਮੀਲ ਕੁ ਪੈਂਡਾ ਦਰਮਿਆਨੀ ਚਾਲ ਨਾਲ ਮੁਕਾਕੇ ਬੁਤੀ ਲਾ ਦਿਤੀ। ਫੇਰ ਤ੍ਰਿਖੇ ਕਦਮ ਸੁਟੇ, ਕੁਝ ਦੂਰ ਜਾਕੇ ਉਸ ਨੇ ਪਿਛਾਂਹ ਮੁੜਕੇ ਵੇਖਿਆ। ਟਿਬਾ ਨਜ਼ਰ ਆਂਵਦਾ ਸੀ, ਉਸ ਉਪਰ ਲੋਕ ਵੀ ਦਿਸਦੇ ਸਨ। ਬੰਤਾ ਸਿੰਘ ਨੇ ਸੋਚਿਆ, ਤਿੰਨਕੁ ਮੀਲ ਹੋ ਗਏ ਹੋਣਗੇ। ਧੁਪ ਚੜ੍ਹ ਪਈ, ਕਮੀਜ਼ ਹੇਠੋਂ ਵਾਸਕਟ ਲਾਹਕੇ ਉਸ ਨੇ ਮੋਢੇ ਉਪਰ ਧਰ ਲਈ ਤੇ ਤੁਰ ਪਿਆ। ਹੁਣ ਜ਼ਮੀਨ ਦਾ ਟੁਕੜਾ ਬਹੁਤ ਸੋਹਣਾ ਸੀ ਤੇ ਜਿਉਂ ੨ ਅਗ੍ਹਾਂ ਤੁਰਦਾ ਸੀ, ਤਿਵੇਂ ਜ਼ਮੀਨ ਚੰਗੀ ਆਂਦੀ ਜਾਂਦੀ ਸੀ। ਤਿੰਨ ਮੀਲ ਹੋਰ ਤੁਰਕੇ ਉਸਨੇ ਪਿਛਾਂ ਵੇਖਿਆ, ਪਹਾੜੀ ਬੜੀ ਦੂਰ ਸੀ। ਜੁਤੀ ਪੈਰੋਂ ਲਾਹਕੇ ਉਸ ਨੇ ਲੱਕ ਨਾਲ ਬੰਨ੍ਹ ਲਈ। ਇਥੇ ਬੁਤੀ ਦਾ ਨਿਸ਼ਾਨ ਲਾਕੇ ਪਾਣੀ ਦਾ ਘੁਟ

ਪੀਤਾ ਤੇ ਖਬੇ ਪਾਸੇ ਤੁਰ ਪਿਆ।

ਤੁਰਦਿਆਂ ਤੁਰਦਿਆਂ ਜਦ ਸਿਖਰ ਦੁਪਹਿਰ ਹੋ ਗਈ ਤਾਂ ਉਹ ਸਾਹ ਲੈਣ ਨੂੰ ਬੈਠ ਗਿਆ। ਇਕ ਠੰਡੀ ਥਾਂ ਤੇ ਬੈਠ ਕੇ ਕੁਝ ਰੋਟੀ ਪਾਣੀ ਮੁਕਾਇਆ ਪਰ ਲੇਟਿਆ ਨਾਂ, ਮਤਾਂ ਨੀਂਦਰ ਆ ਜਾਵੇ। ਪਲਕੁ ਮਗਰੋਂ ਉਠਕੇ ਤੁਰ ਪਿਆ। ਧੁਪ ਬੜੀ ਤੇਜ਼ ਸੀ। ਮੁੜ੍ਹਕਾ ਦਬਾ ਦਬ ਵਗਦਾ ਸੀ। ਨੀਂਦਰ ਨੇ ਭੀ ਜ਼ੋਰ ਪਾਇਆ, ਪਰ ਬੰਤਾ ਸਿੰਘ ਤੁਰਿਆ ਜਾਂਦਾ ਆਖਦਾ ਸੀ। :"ਇਕ ਘੜੀ ਦਾ ਦੁਖ ਤੇ ਸਾਰੀ ਉਮਰ ਦਾ ਸੁਖ"। ਤੁਰਦਿਆਂ ਤੁਰਦਿਆਂ ਉਹ ਖਬੇ ਪਾਸੇ ਮੁੜਨ ਲਗਾ, ਪਰ ਇਕ ਨੀਵਾਂ ਵੋਟਾ ਦਿਸਿਆ। ਕਹਿਣ ਲਗਾ ਇਥੇ ਕਮਾਦ ਬੜਾ ਸੋਹਣਾ ਹੋਵੇਗਾ, ਛਡਨਾ ਨਹੀਂ ਚਾਹੀਦਾ, ਤੇ ਫਿਰ ਸਜੇ ਹਥ ਨੂੰ ਤੁਰਿਆ। ਹੁਣ ਜਦ ਮੁੜਕੇ ਵੇਖਿਆ ਤਾਂ ਟਿਬਾ ਬਹੁਤ ਦੂਰ ਸੀ। ਇਸ ਨੇ ਸੋਚਿਆ ਹੁਣ ਤਾਂ ਸੂਰਜ ਬਾਕੀ ਤਿੰਨ ਘੰਟੇ ਹੈ ਤੇ ਮੈਂ ਭੀ ਵਾਪਸੀ ਪੈਂਡੇ ਦੇ ਦਸ ਮੀਲ ਕਰਨੇ ਹਨ। ਓਥੇ ਇਕ ਬੁਰਜੀ ਲਾਕੇ ਪਹਾੜੀ ਵਲ ਮੁੜ ਪਿਆ।

ਬੰਤਾ ਸਿੰਘ ਹੁਣ ਸਿੱਧਾ ਟਿੱਬੇ ਵਲ ਤੁਰਿਆ। ਪਰ ਤੁਰਦਿਆਂ ਬੜੀ ਤਕਲੀਫ ਹੋਵੇ। ਇਕ ਤਾਂ ਗਰਮੀ ਨੇ ਇਸ ਦਾ ਸਾਹ ਸੁਕਾ ਦਿਤਾ ਸੀ। ਨੰਗੇ ਪੈਰਾਂ ਵਿਚ ਕੰਡੇ ਤੇ ਛਾਲੇ ਸਨ। ਉਸ ਦੀਆਂ ਲਤਾਂ ਕੰਬਣ ਲਗੀਆਂ। ਆਰਾਮ ਕਰਨ ਨੂੰ ਮਨ ਲੋਚਦਾ ਸੀ, ਪਰ ਜਿਸ ਨੇ ਸੂਰਜ ਡੁਬਣ ਤੋਂ ਪਹਿਲਾਂ ਟਿਕਾਣੇ ਤੇ ਪਹੁੰਚਣਾ

ਹੋਵੇ, ਉਸ ਦੇ ਭਾਗਾਂ ਵਿਚ ਆਰਾਮ ਕਿਥੇ ? ਸੂਰਜ ਕਿਸੇ ਦਾ ਲਿਹਾਜ਼ ਨਹੀਂ ਕਰਦਾ ਤੇ ਸਹਿਜੇ ਸਹਿਜੇ ਨੀਵਾਂ ਹੋ ਰਿਹਾ ਸੀ। ਹੁਣ ਬੰਤਾ ਸਿੰਘ ਸੋਚਣ ਲਗਾ ਮੈਂ ਬਹੁਤ ਦੂਰ ਚਲੇ ਜਾਣ ਦੀ ਗਲਤੀ ਕੀਤੀ ਹੈ। ਜੇ ਹੁਣ ਸੂਰਜ ਡੁਬਣ ਤੋਂ ਪਹਿਲਾਂ ਨਾ ਪਹੁੰਚਿਆ ਤਾਂ ਮੇਰਾ ਕੀ ਹਾਲ ਬਣੂੰ। ਜਦ ਪਹਾੜੀ ਵਲ ਵੇਖਉਸ ਤਾਂ ਉਹ ਅਜੇ ਬੜੀ ਦੂਰ ਸੀ। ਜਦ ਸੂਰਜ ਵਲ ਵੇਖੇ ਤਾਂ ਉਸਦਾ ਹੌਂਸਲਾ ਟੁਟੇ। ਹੰਬਲਾ ਮਾਰਕੇ ਤੁਰਦਾ ਗਿਆ। ਤੁਰਨਾ ਬੜਾ ਔਖਾ ਸੀ, ਪਰ ਉਸ ਨੇ ਭੀ ਤ੍ਰਿਖੇ ਕਦਮ ਸੁਟੇ। ਜਿਉਂ ੨ ਤੇਜ਼ ਹੋਵੇ ਤਿਉਂ ੨ ਪਹਾੜੀ ਦੂਰ ਦਿਸੇ। ਹੁਣ ਉਸਨੇ ਆਪਣੀ ਕਮੀਜ਼, ਜੁਤੀ, ਲੋਟਾ ਤੇ ਪਗ ਪਰ੍ਹੇ ਸੁਟ ਦਿਤੀਆਂ ਤੇ ਇਕੋ ਕਹੀ ਹਥ ਵਿਚ ਫੜਕੇ ਭਜਣਾ ਸ਼ੁਰੂ ਕੀਤਾ। ਫਿਰ ਸੋਚੇ—"ਮੈਂ ਕਿੰਨੀ ਮੂਰਖਤਾ ਕੀਤੀ, ਬਹੁਤੀ ਨੂੰ ਜੱਫਾ ਮਾਰਕੇ ਸਾਰੀ ਗਵਾ ਲਈ। ਹੁਣ ਸੂਰਜ ਡੁਬਣ ਤੋਂ ਪਹਿਲੇ ਮੈਂ ਵਾਪਸ ਨਹੀਂ ਪਹੁੰਚ ਸਕਦਾ।"

ਇਸ ਡਰ ਨਾਲ ਉਸਦਾ ਸਾਹ ਹੋਰ ਸੁਕ ਗਿਆ। ਉਹ ਦੌੜਦਾ ਰਿਹਾ। ਮੁੜ੍ਹਕੇ ਨਾਲ ਲਕ ਵਾਲੀ ਚਾਦਰ ਗਿਲੀ ਹੋ ਗਈ, ਮੂੰਹ ਸੁੱਕਾ ਹੋਇਆ ਸੀ, ਛਾਤੀ ਲੁਹਾਰ ਦੀਆਂ ਖੱਲਾਂ ਵਾਂਗੂੰ ਉਚੀ ਨੀਵੀਂ ਹੁੰਦੀ ਸੀ, ਦਿਲ ਹਥੌੜੇ ਵਾਂਗ ਟਕੋਰਾਂ ਮਾਰਦਾ ਸੀ ਤੇ ਲਤਾਂ ਇਉਂ ਡਿਗਦੀਆਂ ਸਨ, ਜਿਵੇਂ ਆਪਣੀਆਂ ਨਾਂ ਹੋਣ। ਬੰਤਾ ਸਿੰਘ ਨੂੰ ਡਰ ਪਿਆ ਕਿ ਕਿਤੇ ਮਰ ਚਲਿਆ ਹਾਂ।

ਭਾਵੇਂ ਮੌਤ ਦਾ ਖਿਆਲ ਆਇਆ ਪਰ ਉਹ ਨਾਂ ਠਹਿਰਿਆ। ਕਹਿਣ ਲਗਾ, ਜੇ ਇਤਨਾ ਸਾਰਾ ਦੌੜ ਕੇ ਹੁਣ ਮੈਂ ਠਹਿਰ ਜਾਵਾਂ ਤਾਂ ਇਹ ਮੈਨੂੰ ਬੇਵਕੂਫ਼ ਆਖਣਗੇ। ਇਸ ਲਈ ਦੌੜਦਾ ਰਿਹਾ। ਜਦ ਪਹਾੜੀ ਥੋੜੀ ਦੂਰ ਰਹਿ ਗਈ ਤਾਂ ਭੀਲਾਂ ਦੀ ਅਵਾਜ਼ ਕੰਨੀ ਪਈ। ਉਹ ਹਲਾ ਸ਼ੇਰੀ ਦੇ ਰਹੇ ਸਨ। ਉਨਾਂ ਦੀ ਅਵਾਜ਼ ਸੁਣਕੇ ਇਸਨੇ ਅਪਣਾ ਰਹਿੰਦਾ ਖੂੰਹਦਾ ਜ਼ੋਰ ਵੀ ਦੌੜਨ ਵਿਚ ਲਾ ਦਿਤਾ। ਹੁਣ ਸੂਰਜ ਧਰਤੀ ਦੇ ਨੇੜੇ ਸੀ। ਅਤੇ ਡੁਬਣ ਲਗਿਆਂ ਲਹੂ ਵਰਗਾ ਲਾਲ ਦਿਸਦਾ ਸੀ। ਸੂਰਜ ਡੁਬਦਾ ਵੇਖਕੇ ਇਸਨੇ ਟਿੱਬੇ ਵਲ ਵੇਖਿਆ। ਸਾਹਮਣੇ ਅਧੇ ਮੀਲ ਤੇ ਟੋਪੀ ਪਈ ਸੀ ਅਤੇ ਉਸ ਉਪਰ ਰੁਪਏ ਸਨ। ਭੀਲਾਂ ਦਾ ਸਰਦਾਰ ਕੋਲ ਬੈਠਾ ਹਸ ਰਿਹਾ ਸੀ। ਬੰਤਾ ਸਿੰਘ ਨੂੰ ਆਪਣਾ ਸੁਪਨਾ ਚੇਤੇ ਆ ਗਿਆ। ਸੋਚਣ ਲਗਾ, ਜ਼ਮੀਨ ਤਾਂ ਬਹੁਤ ਹੈ ਪਰ ਕੀ ਪਤਾ ਰੱਬ ਨੇ ਮੈਨੂੰ ਇਥੇ ਜੀਵਣ ਭੀ ਦੇਣਾ ਹੈ ਕਿ ਨਹੀਂ। ਮੇਰੀ ਜਿੰਦ ਗਈ! ਮੇਰੀ ਜਿੰਦ ਗਈ!! ਮੈਂ ਉਸ ਥਾਂ ਤੇ ਕਦੀ ਵਾਪਸ ਨਹੀਂ ਪਹੁੰਚ ਸਕਾਂਗਾ।

ਬੰਤਾ ਸਿੰਘ ਨੇ ਸੂਰਜ ਵਲ ਵੇਖਿਆ। ਸੂਰਜ ਦਾ ਹੇਠਲਾ ਹਿਸਾ ਲੁਕ ਚਲਿਆ ਸੀ। ਸਾਰਾ ਸਰੀਰ ਅਗੇ ਸੁਟਕੇ ਉਹ ਫ਼ਿਰ ਦੌੜਿਆ। ਜਦ ਟਿਬੇ ਦੇ ਕੋਲ ਪਹੁੰਚਿਆ ਤਾਂ ਹਨੇਰਾ ਹੋ ਗਿਆ। ਉਸਨੇ ਉਪਰ ਵੇਖਿਆ ਸੂਰਜ ਡੁਬ ਚੁਕਾ ਸੀ। ਉਹਦੀ ਚੀਕ ਨਿਕਲ ਗਈ, ਮੇਰੀ ਸਾਰੀ ਮੇਹਨਤ ਐਵੇਂ ਗਈ! ਜ਼ਮੀਨ ਤੇ ਡਿਗਣ

ਲਗਾ ਸੀ ਪਰ ਭੀਲ ਉਸ ਨੂੰ ਅਜੇ ਵੀ ਹੱਲਾ ਸ਼ੇਰੀ ਦੇ ਰਹੇ ਸਨ। ਉਸਨੇ ਸੋਚਿਆ, ਮੈਨੂੰ ਟਿਬੇ ਦੇ ਤਲੇ ਖੜੇ ਹੋਏ ਨੂੰ ਸੂਰਜ ਡੂਬ ਗਿਆ ਜਾਪਦਾ ਹੈ ਪਰ ਟਿਬੇ ਵਾਲਿਆਂ ਨੂੰ ਅਜੇ ਕੁਝ ਦਿਸਦਾ ਹੋਣਾ ਹੈ। ਉਸਨੇ ਇਕ ਲੰਮਾ ਸਾਹ ਲੈਕੇ ਟਿਬੇ ਉਪਰ ਚੜ੍ਹਨ ਦਾ ਯਤਨ ਕੀਤਾ। ਉਤੇ ਅਜੇ ਚਾਨਣਾਂ ਸੀ। ਟੋਪੀ ਦੇ ਨੇੜੇ ਜਾਕੇ ਉਸਨੇ ਵੇਖਿਆ, ਭੀਲਾਂ ਦਾ ਸਰਦਾਰ ਹਸਦਾ ਹੋਇਆ ਵੱਖੀਆਂ ਫੜੀ ਬੈਠਾ ਹੈ। ਉਸ ਨੂੰ ਆਪਣਾ ਸੁਫਨਾ ਫਿਰ ਚੇਤੇ ਆਇਆ। ਇਕ ਚੀਕ ਨਿਕਲੀ। ਉਸਦੀਆਂ ਲਤਾਂ ਵਿਚ ਤਾਕਤ ਨਾਂ ਰਹੀ। ਮੂੰਹ ਦੇ ਭਾਰ ਅਗੇ ਡਿਗਾ ਤੇ ਹਥ ਟੋਪੀ ਨੂੰ ਜਾ ਲਗਾ। ਭੀਲਾਂ ਦੇ ਸਰਦਾਰ ਨੇ ਕਿਹਾ ਇਹ ਬੜਾ ਬਹਾਦਰ ਹੈ, ਇਸ ਨੇ ਬੜੀ ਜ਼ਮੀਨ ਮੱਲੀ ਹੈ।

ਬੰਤਾ ਸਿੰਘ ਦਾ ਨੌਕਰ ਦੌੜਦਾ ਆਇਆ ਤੇ ਡਿਗੇ ਹੋਏ ਨੂੰ ਉਠਾਣ ਲੱਗਾ। ਪਰ ਉਸ ਨੇ ਵੇਖਿਆ ਜੋ ਬੰਤਾ ਸਿੰਘ ਦੇ ਮੂੰਹ ਵਿਚੋਂ ਲਹੂ ਵਗ ਰਿਹਾ ਹੈ ਤੇ ਉਹ ਮਰ ਚੁਕਾ ਹੈ।

ਨੌਕਰ ਨੇ ਕਹੀ ਫੜੀ ਤੇ ਇਲਾਕੇ ਦੇ ਰਿਵਾਜ ਅਨੁਸਾਰ ਬੰਤਾ ਸਿੰਘ ਨੂੰ ਉਥੇ ਦਫ਼ਨਾ ਦਿਤਾ। ਸਿਰ ਤੋਂ ਲੈਕੇ ਪੈਰਾਂ ਤਕ ਬੰਤਾ ਸਿੰਘ ਨੂੰ ਸਾਢੇ ਤਿੰਨ ਹਥ ਧਰਤੀ ਦੀ ਲੋੜ ਸੀ:-

"ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ।
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੯॥"
"ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ॥
ਕੂੜਾ ਸੌਦਾ ਕਰਿ ਗਏ ਗੋਰੀ ਆਇ ਪਏ ॥੪੬॥"

# ਸੂਰਤ ਦੇ ਹੋਟਲ ਦੀ ਮੰਡਲੀ

ਸੂਰਤ ਸ਼ਹਿਰ ਵਿਚ ਇਕ ਵਡਾ ਹੋਟਲ ਸੀ' ਇਸ ਦੇ ਇਕ ਕਮਰੇ ਵਿਚ ਸੰਸਾਰ ਦੇ ਅਡੋ ਅੱਡ ਹਿੱਸਿਆਂ ਤੋਂ ਆਏ ਹੋਏ ਮੁਸਾਫਰ ਗਲਾਂ ਬਾਤਾਂ ਕਰਦੇ ਹੁੰਦੇ ਸਨ। ਇਕ ਦਿਨ ਓਥੇ ਇਕ ਫਾਰਸੀ ਪੜ੍ਹਿਆ ਹੋਇਆ ਮੌਲਵੀ ਆ ਨਿਕਲਿਆ। ਇਸ ਮੌਲਵੀ ਨੇ ਮਜ਼੍ਹਬੀ ਕਿਤਾਬਾਂ ਪੜ੍ਹਕੇ ਬਹੁਤ ਚਰਚਾ ਕੀਤੀ ਸੀ, ਕਈ ਪੁਸਤਕਾਂ ਆਪ ਲਿਖੀਆਂ ਤੇ "ਰੱਬ ਕੀ ਹੈ?" ਇਹ ਸੋਚਦਾ ੨ ਰੱਬ ਤੋਂ ਮੁਨਕਰ ਹੋ ਗਿਆ ਸੀ। ਜਦ ਉਸਨੂੰ ਇਹ ਸਮਝ ਪਈ ਕਿ "ਰੱਬ ਕੀ ਹੈ" ਤਾਂ ਉਹ ਇਹ ਕਹਿਣ ਲਗਾ ਕਿ "ਰੱਬ ਕੋਈ ਚੀਜ਼ ਨਹੀਂ।" ਫਾਰਸ ਦੇ ਬਾਦਸ਼ਾਹ ਨੇ ਨਾਰਾਜ਼ ਹੋਕੇ ਉਸ ਨੂੰ ਦੇਸ ਨਿਕਾਲਾ ਦੇ ਦਿਤਾ।

ਸ੍ਰਿਸ਼ਟੀ ਦੇ ਆਦਿ ਅੰਤ ਦੇ ਮਸਲੇ ਨੂੰ ਸੋਚਦਿਆਂ ੨ ਇਸ ਵਿਚਾਰੇ ਮੌਲਵੀ ਦੀ ਮੱਤ ਮਾਰੀ ਗਈ ਤੇ ਬੌਤਲਿਆ ਹੋਇਆ ਮੌਲਵੀ ਇਹ ਆਖੇ ਕਿ ਦੁਨੀਆਂ ਐਵੇਂ ਹੀ ਏਥੱਵੀ ਅਰ ਬੇਤਰਤੀਬੀ ਬਣੀ ਹੋਈ ਹੈ। ਇਸ ਫਾਰਸੀ ਮੌਲਵੀ ਦੇ ਨਾਲ ਇਕ ਹਬਸ਼ੀ ਗੁਲਾਮ ਸਦਾ ਰਹਿੰਦਾ ਸੀ। ਜਦ ਮੌਲਵੀ ਹੋਟਲ ਦੇ ਅੰਦਰ ਵੜਿਆ ਤਾਂ ਗੁਲਾਮ ਬਾਹਰ ਦਰਵਾਜੇ ਕੋਲ ਧੁਪ ਵਿਚ ਬਹਿ ਗਿਆ ਤੇ ਆਪਣੇ ਸਰੀਰ ਤੋਂ ਮਖੀਆਂ

ਉਡਾਣ ਲੱਗਾ । ਮੌਲਵੀ ਕਮਰੇ ਵਿਚ ਇਕ ਚੌਂਕੀ ਤੇ ਬੈਠ ਗਿਆ ਅਤੇ ਅਫੀਮ ਛਕਕੇ ਪਾਣੀ ਪੀਕੇ ਤਿਆਰ ਬਰ ਤਿਆਰ ਹੋ ਗਿਆ। ਜਦ ਅਮਲ ਸ਼ੁਰੂ ਹੋਇਆ ਤਾਂ ਖੁਲ੍ਹੇ ਦਰਵਾਜੇ ਵਿਚੋਂ ਪੁਛਣ ਲੱਗਾ—"ਕਿਉਂ ਓਏ ਹਬਸ਼ੀ! ਦੱਸ ਕੋਈ ਰਬ ਭੀ ਹੈ ਕਿ ਨਹੀਂ ?"

"ਰੱਬ ਜ਼ਰੂਰ ਹੈ" ਇਹ ਆਖਕੇ ਹਬਸ਼ੀ ਨੇ ਆਪਣੇ ਲਕ ਤੋਂ ਇਕ ਛੋਟਾ ਜਿਹਾ ਲੱਕੜੀ ਦਾ ਬੁਤ ਖੋਹਲਿਆ-"ਇਹ ਮੇਰਾ ਰਬ ਹੈ, ਮੇਰੇ ਜਨਮ ਤੋਂ ਇਸ ਨੇ ਮੇਰੀ ਰਖਿਆ ਕੀਤੀ ਹੈ, ਜਿਸ ਪਵਿਤਰ ਲੱਕੜੀ ਤੋਂ ਇਹ ਬਣਿਆਂ ਹੋਇਆ ਹੈ, ਉਸਦੀ ਸਾਡੇ ਦੇਸ ਵਿਚ ਸਾਰੇ ਪੂਜਾ ਕਰਦੇ ਹਨ, ਸਾਡਾ ਇਹੋ ਰਬ ਹੈ।"

ਮੌਲਵੀ ਅਤੇ ਉਸਦੇ ਨੌਕਰ ਦੀ ਇਹ ਬਾਤ ਚੀਤ ਸੁਣਕੇ ਬਾਕੀ ਬੈਠੇ ਆਦਮੀ ਕੁਝ ਹੈਰਾਨ ਹੋਏ। ਮੌਲਵੀ ਦਾ ਸਵਾਲ ਵੀ ਅਜੀਬ ਸੀ, ਪਰ ਨੌਕਰ ਦਾ ਜਵਾਬ ਉਸ ਤੋਂ ਭੀ ਵਧਕੇ ਅਜੀਬ ਸੀ। ਸੁਣਨ ਵਾਲਿਆਂ ਵਿਚ ਇਕ ਤਕੜਾ ਪੰਡਤ ਬੈਠਾ ਸੀ, ਉਹ ਤੁਰਤ ਬੋਲ ਉਠਿਆ:—

"ਸ਼ੁਦਾਈ ਪਾਗ਼ਲ ! ਕਦੀ ਰੱਬ ਨੂੰ ਭੀ ਕੋਈ ਲੱਕ ਨਾਲ ਬੰਨ੍ਹ ਸਕਦਾ ਹੈ ? ਰੱਬ ਇਕੋ ਹੈ, ਉਸੇ ਦਾ ਨਾਮ ਬ੍ਰਹਮ ਹੈ, ਉਹ ਸੰਸਾਰ ਤੋਂ ਉਚਾ ਹੈ, ਸੰਸਾਰ ਉਸ ਆਪ ਬਣਾਇਆ ਹੈ, ਬ੍ਰਹਮਾਂ ਹੀ ਕੇਵਲ ਮਹਾਨ ਅਰ ਸਭ ਤੋਂ ਬਲਵਾਨ ਦੇਵਤਾ ਹੈ। ਅਸੀਂ ਗੰਗਾ ਦੇ ਤਟ ਤੇ ਉਸੇ ਦੀ ਪੂਜਾ ਲਈ ਮੰਦਰ ਬਣਾਂਦੇ

ਹਾਂ, ਜਿਨ੍ਹਾਂ ਵਿਚ ਵਿਦਵਾਨ ਬ੍ਰਾਹਮਨ ਉਸਦੀ ਉਪਾਸ਼ਨਾ ਕਰਦੇ ਹਨ। ਕੇਵਲ ਉਹੀ ਸ਼ਾਸਤਰਾਂ ਦੇ ਵਿਦਵਾਨ ਬ੍ਰਹਮ ਨੂੰ ਜਾਣਦੇ ਹਨ, ਹੋਰ ਕਿਸੇ ਨੂੰ ਕੀ ਪਤਾ ? ਲੱਖਾਂ ਸਾਲ ਗੁਜ਼ਰ ਗਏ, ਹਿੰਦ ਵਿਚ ਕਈ ਰਾਜੇ ਆਏ, ਕਈ ਗਏ, ਪਰ ਉਹ ਮੰਦਰ ਅਚਲ ਹਨ, ਬ੍ਰਹਮਾ ਜੀ ਆਪ ਉਨ੍ਹਾਂ ਦੀ ਰਖਿਆ ਕਰਦੇ ਚਲੇ ਆਏ।"

ਬ੍ਰਾਹਮਨ ਦਾ ਖਿਆਲ ਸੀ ਕਿ ਇਸ ਗਲ ਨੂੰ ਸਾਰੇ ਸਵੀਕਾਰ ਕਰ ਲੈਣਗੇ, ਪਰ ਇਕ ਯਹੂਦੀ ਦਲਾਲ ਓਥੇ ਮੌਜੂਦ ਸੀ, ਉਹ ਆਖਣ ਲਗਾ-"ਇਹ ਝੂਠ ਹੈ, ਸਚੇ ਰਬ ਦੇ ਮੰਦਰ ਹਿੰਦ ਵਿਚ ਨਹੀਂ, ਤੇ ਨਾ ਹੀ ਸਚਾ ਰਬ ਬਰਾਹਮਣਾਂ ਦੀ ਰਖਿਆ ਕਰਦਾ ਹੈ। ਸਚਾ ਰੱਬ ਬ੍ਰਾਹਮਣਾਂ ਦਾ ਰਬ ਨਹੀਂ, ਉਹ ਹਜ਼ਰਤ ਇਬਰਾਹੀਮ, ਇਜ਼ਾਕ ਤੇ ਯਕੂਬ ਦਾ ਰਬ ਹੈ। ਉਹ ਕੇਵਲ ਆਪਣੀ ਪਿਆਰੀ ਬਨੀ ਇਸਰਾਈਲ ਦੇ ਬਿਨਾਂ ਹੋਰ ਕਿਸੇ ਦੀ ਰਖਿਆ ਨਹੀਂ ਕਰਦਾ। ਦੁਨੀਆਂ ਦੇ ਸ਼ੁਰੂ ਤੋਂ ਕੇਵਲ ਸਾਡੀ ਕੌਮ ਈ ਰੱਬ ਦੀ ਪਿਆਰੀ ਟੁਰੀ ਆਈ ਹੈ। ਜੇ ਅਸੀਂ ਹੁਣ ਦੁਨੀਆਂ ਦੇ ਕਈ ਹਿਸਿਆਂ ਤੇ ਰੁਲਦੇ ਫਿਰਦੇ ਹਾਂ ਤਾਂ ਕੀ ਹੋ ਗਿਆ, ਸਾਡਾ ਇਮਤਿਹਾਨ ਪਿਆ ਹੁੰਦਾ ਹੈ। ਸਾਨੂੰ ਰਬ ਨੇ ਆਪ ਵਾਇਦਾ ਦਿੱਤਾ ਹੋਇਆ ਹੈ ਕਿ ਉਹ ਸਾਡੀ ਕੌਮ ਨੂੰ ਯਰੋਸ਼ਲਮ ਵਿਚ ਕਠਿਆਂ ਕਰੇਗਾ, ਤਦੋਂ ਯਰੋਸ਼ਲਮ ਦਾ ਮੰਦਰ ਪੁਰਾਤਨ ਰੌਣਕ ਤੇ ਹੋਵੇਗਾ ਅਰ ਬਨੀ ਇਸਰਾਈਲ ਦਾ ਰਾਜ ਸਾਰੀ ਦੁਨੀਆਂ ਤੇ ਹੋਵੇਗਾ।"

ਇਹ ਗਲ ਕਰਕੇ ਯਹੂਦੀ ਦਾ ਮਨ ਭਰ ਆਇਆ ਤੇ ਉਸ ਦੀ ਅੱਖਾਂ ਥੀਂ ਅੱਥਰੂ ਡਿਗ ਪਏ । ਉਹ ਹੋਰ ਕੁਝ ਕਹਿਣਾ ਚਾਹੁੰਦਾ ਸੀ, ਪਰ ਓਥੇ ਬੈਠੇ ਇਕ ਕੈਥੋਲਿਕ ਪਾਦਰੀ ਨੇ ਉਸ ਨੂੰ ਟੋਕਿਆ:-

"ਜੋ ਕੁਝ ਤੁਸੀਂ ਕਿਹਾ ਹੈ ਸਭ ਝੂਠ ਹੈ, ਤੁਸੀਂ ਰਬ ਨੂੰ ਸਮਦ੍ਰਿਸ਼ਟ ਨਹੀਂ ਮੰਨਦੇ । ਉਹ ਤੁਹਾਡੀ ਕੌਮ ਨਾਲ ਬਾਕੀਆਂ ਤੋਂ ਵੱਧ ਕਿਸ ਤਰਾਂ ਪਿਆਰ ਕਰ ਸਕਦਾ ਹੈ ? ਨਹੀਂ, ਸਗੋਂ ਜੇਕਰ ਇਹ ਠੀਕ ਭੀ ਹੋਵੇ ਕਿ ਤੁਸਾਡੀ ਪੁਰਾਣੀ ਬਣੀ ਇਸਰਾਈਲ ਕੌਮ ਤੇ ਉਹ ਪਰਸੰਨ ਸੀ ਤਾਂ ਹੁਣ ਤਾਂ ਤੁਸੀਂ ੧੯੦੦ ਸਾਲ ਦਾ ਉਸ ਨੂੰ ਨਾਰਾਜ਼ ਕੀਤਾ ਹੋਇਆ ਹੈ, ਇਸੇ ਕਰਕੇ ਤੁਸਾਡੀ ਕੌਮ ਤਬਾਹ ਹੋ ਗਈ ਤੇ ਦੁਨੀਆਂ ਦੇ ਕਈ ਹਿੱਸਿਆਂ ਤੇ ਰੁਲ ਰਹੀ ਹੈ । ਤੁਸਾਡੇ ਮਜ਼ਹਬ ਵਿਚ ਹੁਣ ਬਾਹਰੋਂ ਕੋਈ ਨਹੀਂ ਆਉਂਦਾ ਅਤੇ ਕਿਸੇ ੨ ਥਾਂ ਇਕ ਦੋ ਆਦਮੀਆਂ ਤੋਂ ਸਿਵਾ ਤੁਸਾਡਾ ਮਜ਼ਹਬ ਖ਼ਤਮ ਹੋ ਚੁਕਾ ਹੈ । ਰੱਬ ਨੂੰ ਸਾਰੀਆਂ ਕੌਮਾਂ ਇਕੋ ਜਿਹੀਆਂ ਪਿਆਰੀਆਂ ਹਨ, ਪਰ ਉਹ ਮੁਕਤ ਤਦੋਂ ਹੋ ਸਕਦੀਆਂ ਹਨ ਜੇ ਰੋਮਨ ਕੈਥੋਲਿਕ ਮਜ਼ਹਬ ਵਿਚ ਸ਼ਾਮਲ ਹੋ ਜਾਣ ।"

ਇਹ ਸੁਣਕੇ ਇਕ ਪ੍ਰੋਟੈਸਟੈਂਟ ਪਾਦਰੀ ਨੇ ਗੁੱਸੇ ਨਾਲ ਲਾਲ ਹੋ ਕੇ ਕੈਥੋਲਿਕ ਪਾਦਰੀ ਨੂੰ ਪੁਛਿਆ:--

"ਤੁਸੀਂ ਇਹ ਕਿਸ ਤਰਾਂ ਕਹਿ ਸਕਦੇ ਹੋ ਕਿ ਮੁਕਤੀ ਕੇਵਲ ਕੈਥੋਲਿਕ ਮਤ ਵਿਚ ਹੀ ਹੈ ? ਕੇਵਲ ਓਹੀ ਬਚਣਗੇ ਜੇਹੜੇ ਮਨ, ਬਚ, ਕਰਮ ਕਰਕੇ ਬਾਈਬਲ ਤੇ

ਅਮਲ ਕਰਨ ਅਰ ਯਸੂਹ ਮਸੀਹ ਦੇ ਪਿਛੇ ਲਗਣ।"

ਇਕ ਤੁਰਕ ਜੋ ਉਸੇ ਸਰਾਂ ਵਿਚ ਮੁਨਸ਼ੀ ਦਾ ਕੰਮ ਕਰਦਾ ਸੀ ਅਤੇ ਇਕ ਪਾਸੇ ਬੈਠਾ ਹੁੱਕਾ ਪੀਂਦਾ ਸੀ, ਇਹ ਸੁਣਕੇ ਬੋਲਿਆ:-

"ਤੁਸਾਡੇ ਕੈਥੋਲਿਕ ਅਰ ਪ੍ਰੋਟਸਟੈਂਟ ਮਤ ਦੋਵੇਂ ਫ਼ਜ਼ੂਲ ਹਨ। ਇਨ੍ਹਾਂ ਦੋਹਾਂ ਦੇ ਉਪਰ ਰੱਬ ਨੇ ਅੱਜ ਤੋਂ ਬਾਰਾਂ ਸੌ ਸਾਲ ਪਹਿਲੇ ਨਵਾਂ ਮਜ਼ਹਬ ਭੇਜਿਆ। ਤੁਸੀਂ ਵੇਖਦੇ ਨਹੀਂ, ਦੀਨ ਮੁਹਮਦੀ ਬੜੇ ਜ਼ੋਰ ਸ਼ੋਰ ਨਾਲ ਏਸ਼ੀਆ, ਅਫਰੀਕਾ ਅਰ ਯੂਰਪ 'ਵਚ ਫੈਲਿਆ। ਹੁਣ ਭੀ ਇਹ ਯੂਰਪ ਵਿਚ ਵੱਧ ਰਿਹਾ ਹੈ। ਤੁਸੀਂ ਆਪ ਮੰਨਿਆਂ ਹੈ ਕਿ ਯਹੂਦੀ ਰਬ ਦੇ ਫ਼ਿਟਕਾਰੇ ਹੋਏ ਹਨ, ਪਰ ਸੱਚ ਤਾਂ ਇਹ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਵੇਲੇ ਤੋਂ ਤੁਸੀਂ ਭੀ ਫਿਟਕਾਰੇ ਗਏ ਹੋ। ਰੱਬ ਦਾ ਅਖੀਰੀ ਰਸੂਲ ਮੁਹੰਮਦ ਹੈ ਤੇ ਮੁਹੰਮਦ ਦੇ ਨਾਮ ਲੈਣ ਵਾਲਿਆਂ ਵਿਚੋਂ ਸੱਚੇ ਸੁੱਨੀ ਹਨ। ਸ਼ੀਏ ਭੀ ਐਵੇਂ ਝੂਠੇ ਹਨ।"

ਇਸ ਹਮਲੇ ਦਾ ਜਵਾਬ ਸਾਡੇ ਮੌਲਵੀ ਸਾਹਿਬ ਦੇਣਾ ਚਾਹੁੰਦੇ ਸਨ, ਪਰ ਹੁਣ ਰੌਲਾ ਬਹੁਤ ਵਧ ਗਿਆ ਸੀ। ਉੱਥੇ ਅੱਗ ਪੂਜ, ਬੁੱਤ ਪੂਜ, ਪਿਤਰ ਪੂਜ, ਚੀਨੀ, ਪਾਰਸੀ, ਐਬੀਸੀਨੀਆਂ ਦੇ ਈਸਾਈ ਕਈ ਮਤਿ ਮਤਾਂਤਰਾਂ ਦੇ ਲੋਕ ਕੱਠੇ ਹੋਏ ੨ ਸਨ। ਸਾਰੇ ਦਸਦੇ ਸਨ ਕਿ "ਰੱਬ ਇਹ ਚੀਜ਼ ਹੈ ਅਰ ਉਸਦੀ ਇਸ ਤਰਾਂ ਪੂਜਾ ਕਰਨੀ ਚਾਹੀਦੀ ਹੈ। ਹਰ ਇਕ ਬੜੇ ਜ਼ੋਰ ਨਾਲ ਕਹਿੰਦਾ ਸੀ

ਕਿ ਮੇਰੇ ਹੀ ਦੇਸ ਵਿਚ ਸਚੇ ਰੱਬ ਦੀ ਪੂਜਾ ਹੁੰਦੀ ਹੈ ਹੋਰ ਕਿਤੇ ਨਹੀਂ।"

ਇਹ ਸਾਰੇ ਝਗੜ ਰਹੇ ਸਨ, ਪਰ ਇਕ ਚੀਨੀ ਕਨਫ਼ੂਸ਼ਸ ਦਾ ਨਾਮ ਲੇਵਾ ਹੋਟਲ ਦੇ ਇਕ ਖੂੰਜੇ ਵਿਚ ਬੈਠਾ ਚੁਪ ਕੀਤੇ ਚਾਹ ਪੀ ਰਿਹਾ ਸੀ। ਉਹ ਚਾਹ, ਭੀ ਪੀਂਦਾ ਰਿਹਾ ਅਤੇ ਇਸ ਰਾਮ ਰੌਲੇ ਨੂੰ ਭੀ ਸੁਣਦਾ ਰਿਹਾ। ਜਦ ਤੁਰਕ ਦੀ ਨਿਗਾਹ ਓਧਰ ਗਈ ਤਾਂ ਉਸ ਨੂੰ ਬੁਲਾਕੇ ਤੁਰਕ ਨੇ ਆਖਿਆ "ਚੀਨੀ ਜੀ! ਤੁਸੀਂ ਮੈਨੂੰ ਜ਼ਰੂਰ ਸੱਚਾ ਮੰਨਦੇ ਹੋਵੋਗੇ, ਹਾਲਾਂ ਤਕ ਤੁਸੀਂ ਚੁੱਪ ਰਹੇ ਹੋ, ਪਰ ਮੈਨੂੰ ਪਤਾ ਹੈ ਜੇ ਤੁਸੀਂ ਬੋਲੇ ਤਾਂ ਮੇਰੀ ਪਰੋੜ੍ਹਤਾ ਕਰੋਗੇ, ਤੁਸਾਡੇ ਦੇਸ਼ ਦੇ ਜੇਹੜੇ ਸੌਦਾਗਰ ਇਥੇ ਮੇਰੇ ਪਾਸ ਆਉਂਦੇ ਹਨ, ਸਾਰੇ ਦਸਦੇ ਹਨ ਕਿ ਚੀਨ ਵਿਚ ਕਈ ਮਤ ਆਏ, ਪਰ ਇਸਲਾਮ ਵਰਗਾ ਕਾਮਯਾਬ ਕੋਈ ਨਹੀਂ ਹੋਇਆ। ਆਓ ਤੁਸੀਂ ਮੇਰੀ ਪ੍ਰੋੜ੍ਹਤਾ ਕਰੋ। ਤੁਸੀਂ ਇਹਨਾਂ ਨੂੰ ਦਸੋ ਕਿ ਰਬ ਦਾ ਸੱਚਾ ਰਸੂਲ ਕੇਵਲ ਮੁਹੰਮਦ ਹੈ।"

ਇਹ ਸੁਣਕੇ ਸਾਰੇ ਬੋਲ ਉਠੇ "ਠੀਕ, ਚੀਨੀ ਨੂੰ ਪੁਛੋ ਕੇਹੜਾ ਸੱਚਾ ਹੈ।"

ਕਾਨਫ਼ੂਸ਼ਸ ਦੇ ਸਿਖ ਇਸ ਚੀਨੀ ਨੇ ਅੱਖਾਂ ਬੰਦ ਕਰਕੇ ਕੁਝ ਚਿਰ ਸੋਚਿਆ, ਫੇਰ ਆਪਣੇ ਕੁੜਤੇ ਵਿਚੋਂ ਹੱਥ ਕਢਕੇ ਉਸ ਨੇ ਸਾਰੀ ਮੰਡਲੀ ਨੂੰ ਹਥ ਜੋੜ ਕੇ ਕਿਹਾ:--

"ਮਿੱਤਰੋ! ਮੈਨੂੰ ਤਾਂ ਇਹ ਜਾਪਦਾ ਹੈ ਕਿ

ਧਰਮ ਦੇ ਝਗੜਿਆਂ ਵਿਚ ਜਦ ਅਸੀਂ ਹੰਕਾਰ ਨਾਲ ਬੋਲਦੇ ਹਾਂ ਤਾਂ ਕਿਸੇ ਸਿਟੇ ਤੇ ਨਹੀਂ ਪਹੁੰਚ ਸਕਦੇ। ਜੇ ਤੁਸੀਂ ਧਿਆਨ ਨਾਲ ਮੇਰੀ ਗੱਲ ਸੁਣੋ ਤਾਂ ਮੈਂ ਇਕ ਦ੍ਰਿਸ਼ਟਾਂਤ ਦੇਕੇ ਇਹ ਗਲ ਤੁਸਾਨੂੰ ਦਸਾਂ:-

"ਮੈਂ ਚੀਨ ਤੋਂ ਇਥੇ ਇਕ ਅਜਿਹੇ ਸਟੀਮਰ ਵਿਚ ਆਇਆ ਹਾਂ, ਜਿਹੜਾ ਸਾਰੀ ਦੁਨੀਆਂ ਦੇ ਚੁਫੇਰ ਫਿਰ ਆਇਆ ਸੀ। ਅਸੀਂ ਸਾਫ ਪਾਣੀ ਲੈਣ ਵਾਸਤੇ ਸਮਾਟਰਾ ਦੇ ਪੂਰਬੀ ਤਟ ਤੇ ਉੱਤਰੇ। ਦੁਪਹਿਰ ਦਾ ਵੇਲਾ ਸੀ ਅਤੇ ਇਕ ਪਿੰਡ ਤੋਂ ਕੁਝ ਦੂਰ ਖਜੂਰਾਂ ਦੇ ਥਲੇ ਅਸੀਂ ਆਰਾਮ ਕਰਨ ਬੈਠ ਗਏ। ਸਾਡੇ ਵਿਚ ਕਈ ਕੌਮਾਂ ਦੇ ਆਦਮੀ ਸਨ।

ਜਦ ਅਸੀਂ ਓਥੇ ਬੈਠੇ ਸਾਂ, ਇਕ ਅੰਨ੍ਹਾ ਆਦਮੀ ਸਾਡੇ ਪਾਸ ਆਇਆ। ਸਾਨੂੰ ਪਤਾ ਲਗਾ ਕਿ ਇਹ ਪੁਰਸ਼ ਸੂਰਜ ਦੀ ਅਸਲੀਅਤ ਦਾ ਪਤਾ ਲੈਣ ਵਾਸਤੇ ਸੂਰਜ ਵਲ ਤੱਕਦਾ ਰਿਹਾ। ਅਸਲੀਅਤ ਦਾ ਤਾਂ ਇਸ ਨੂੰ ਪਤਾ ਕੀ ਲਗਨਾ ਸੀ, ਸਗੋਂ ਆਪਣੀਆਂ ਅਖਾਂ ਗਵਾ ਬੈਠਾ। ਤਦ ਇਹ ਪੁਰਸ਼ ਸੋਚਣ ਲੱਗਾ:- "ਸੂਰਜ ਦੀ ਰੋਸ਼ਨੀ ਵੈਂਹਦੜ ਵੀ ਨਹੀਂ, ਜੇ ਵੈਂਹਦੀ ਹੁੰਦੀ ਤਾਂ ਇਸ ਨੂੰ ਇਕ ਘੜੇ ਵਿਚੋਂ ਦੂਜੇ ਵਿੱਚ ਪਾ ਸਕਦੇ ਅਤੇ ਜਿਸ ਤਰ੍ਹਾਂ ਪਵਨ ਨਾਲ ਜਲ ਹਿਲਦਾ ਹੈ ਉਸੇ ਤਰ੍ਹਾਂ ਇਹ ਭੀ ਹਿਲਦੀ। ਇਹ ਅੱਗ ਭੀ ਨਹੀਂ, ਜੇ ਅੱਗ ਹੁੰਦੀ ਤਾਂ ਇਸ ਨੂੰ ਪਾਣੀ ਨਾਲ ਬੁਝਾ ਸਕਦੇ। ਇਹ ਸੂਖਸ਼ਮ ਆਤਮਾ ਭੀ ਨਹੀਂ, ਕਿਉਂ

ਜੋ ਇਹ ਅੱਖ ਨਾਲ ਨਜ਼ਰ ਆਉਂਦੀ ਹੈ। ਇਹ ਸਥੂਲ ਭੀ ਨਹੀਂ, ਕਿਉਂ ਜੋ ਇਸ ਨੂੰ ਚੁਕਕੇ ਲਿਜਾ ਨਹੀਂ ਸਕਦੇ। ਇਸ ਵਾਸਤੇ ਸੂਰਜ ਦੀ ਰੌਸ਼ਨੀ ਵੈਂਹਦੜ ਨਹੀਂ, ਸਥੂਲ ਨਹੀਂ, ਸੂਖਸ਼ਮ ਨਹੀਂ, ਅਗਨੀ ਨਹੀਂ, ਵਾਸਤਵ ਵਿਚ ਇਹ ਹੈ ਹੀ ਕੁਝ ਨਹੀਂ"।

ਇਹ ਪੁਰਸ਼ ਆਪਣੇ ਮਨ ਵਿਚ ਇਸ ਤਰ੍ਹਾਂ ਬਹਿਸ ਕਰਕੇ ਅਰ ਸੂਰਜ ਵਲ ਤੱਕ ਤੱਕ ਕੇ ਅੱਖਾਂ ਤੇ ਅਕਲ ਦੋਵੇਂ ਗੰਵਾ ਬੈਠਾ ਅਤੇ ਜਦ ਅੰਨ੍ਹਾ ਹੋ ਗਿਆ ਤਾਂ ਇਸ ਨੂੰ ਯਕੀਨ ਹੋ ਗਿਆ ਕਿ ਸੂਰਜ ਕੁਝ ਚੀਜ਼ ਹੈ ਹੀ ਨਹੀਂ।"

ਇਸ ਪੁਰਸ਼ ਦੇ ਨਾਲ ਇਕ ਗ਼ੁਲਾਮ ਸੀ। ਗੁਲਾਮ ਆਪਣੇ ਮਾਲਕ ਨੂੰ ਇਕ ਰੁਖ ਦੀ ਛਾਂ ਤਲੇ ਬਿਠਾਕੇ ਆਪ ਪਾਸ ਬੈਠ ਗਿਆ। ਅੰਨ੍ਹੇ ਆਦਮੀ ਨੇ ਨੌਕਰ ਨੂੰ ਕਿਹਾ-"ਕਿਉਂ ਭਈ, ਮੈਂ ਜੁ ਤੈਨੂੰ ਕਹਿੰਦਾ ਸਾਂ ਸੂਰਜ ਕੋਈ ਨਹੀਂ। ਵੇਖ ਖਾਂ ਕਿਤਨਾ ਅਨ੍ਹੇਰਾ ਹੈ। ਪਰ ਮੂਰਖ ਲੋਗ ਫਿਰ ਵੀ ਕਹਿੰਦੇ ਹਨ, ਸੂਰਜ ਹੈ। ਸਵਾਲ ਤਾਂ ਇਹ ਹੈ ਕਿ "ਸੂਰਜ ਜੇਕਰ ਹੈ ਤਾਂ ਕੀ ਵਸਤੂ ਹੈ ?"

ਨੌਕਰ ਨੇ ਜਵਾਬ ਦਿੱਤਾ-"ਜਨਾਬ, ਮੇਰਾ ਇਸ ਝਗੜੇ ਨਾਲ ਕੋਈ ਵਾਸਤਾ ਨਹੀਂ ਤੇ ਨਾ ਹੀ ਮੈਨੂੰ ਪਤਾ ਹੈ ਕਿ ਸੂਰਜ ਕੀ ਵਸਤੂ ਹੈ। ਮੈਂ ਤਾਂ ਇਹ ਜਾਣਦਾ ਹਾਂ ਕਿ ਜਦ ਅਨ੍ਹੇਰਾ ਹੋ ਜਾਏ ਤਾਂ ਨਰੇਲ ਦੇ ਖੋਪੇ ਵਿਚੋਂ ਬਤੀ ਬਣਾਕੇ ਨਰੇਲ ਦੇ ਤੇਲ ਵਿਚ ਭਿਉਂਕੇ ਉਸੇ ਦੀ ਨੂਠੀ ਵਿਚ

ਰਖ ਦੇਂਦਾ ਹਾਂ। ਬਸ ਮੇਰਾ ਸੂਰਜ ਓਹੋ ਹੀ ਬਣ ਜਾਂਦਾ ਹੈ ਤੇ ਉਸ ਦੀ ਰੌਸ਼ਨੀ ਨਾਲ ਤੁਹਾਨੂੰ ਜਿਥੇ ਲਿਜਾਣਾ ਹੋਵੇ ਲੈ ਜਾਂਦਾ ਹਾਂ। ਮੇਰਾ ਇਹੋ ਸੂਰਜ ਹੈ"।

ਇਕ ਲੰਗੜਾ ਆਦਮੀ ਫਹੌੜੀ ਦੇ ਆਸਰੇ ਪਾਸ ਬੈਠਾ ਸੀ, ਉਹ ਸੁਣਕੇ ਹਸ ਪਿਆ ਤੇ ਬੋਲਿਆ:- "ਤੁਸੀਂ ਦੋਵੇਂ ਜਮਾਂਦਰੂ ਅੰਨ੍ਹੇ ਹੋ, ਤੁਹਾਨੂੰ ਪਤਾ ਨਹੀਂ ਸੂਰਜ ਕੀ ਹੈ ? ਲੌ, ਮੇਰੇ ਪਾਸੋਂ ਸੁਣੋ, ਸੂਰਜ ਅੱਗਨੀ ਦਾ ਗੋਲਾ ਹੈ, ਹਰ ਸਵੇਰੇ ਸਮੁੰਦਰ ਵਿਚੋਂ ਉਦੈ ਹੋਕੇ ਸਾਡੇ ਟਾਪੂ ਦੇ ਪਹਾੜਾਂ ਦੇ ਪਿਛੇ ਹਰ ਸ਼ਾਮ ਨੂੰ ਛੁਪ ਜਾਂਦਾ ਹੈ। ਅਸੀਂ ਸਾਰੇ ਉਸ ਨੂੰ ਹਰ ਰੋਜ਼ ਵੇਖਦੇ ਹਾਂ ਤੇ ਜੇ ਤੁਹਾਡੀਆਂ ਅਖਾਂ ਹੁੰਦੀਆਂ ਤਾਂ ਤੁਸੀਂ ਭੀ ਦੇਖਦੇ।"

ਇਕ ਮਛੇਰਾ ਇਹ ਗਲ ਬਾਤ ਸੁਣਕੇ ਬੋਲਿਆ- "ਮੈਨੂੰ ਇਹ ਸਾਫ ਪਤਾ ਲਗਦਾ ਹੈ ਕਿ ਤੂੰ ਲੰਗੜਾ ਨਾ ਹੁੰਦਾ ਅਰ ਮੇਰੇ ਵਾਂਗ ਕਿਸ਼ਤੀ ਵਿਚ ਬੈਠਕੇ ਸਮੁੰਦਰ ਤੋਂ ਮਛੀਆਂ ਫੜਨ ਦਾ ਕੰਮ ਕਰਦਾ, ਤਾਂ ਤੈਨੂੰ ਪਤਾ ਲਗ ਜਾਂਦਾ ਕਿ ਸੂਰਜ ਸਾਡੇ ਟਾਪੂ ਦੇ ਪਹਾੜਾਂ ਪਿਛੇ ਨਹੀਂ ਛਪਦਾ। ਮੈਂ ਟਾਪੂ ਤੋਂ ਬਹੁਤ ਦੂਰ ਜਾਕੇ ਵੇਖਿਆ ਹੈ, ਸੂਰਜ ਉਦੈ ਭੀ ਸਮੁੰਦਰ ਤੋਂ ਹੁੰਦਾ ਹੈ ਅਰ ਲਹਿੰਦਾ ਭੀ ਸਮੁੰਦਰ ਵਿਚ ਹੈ। ਇਹ ਬਿਲਕੁਲ ਸਚ ਹੈ ਤੇ ਮੇਰੀ ਆਪਣੀ ਹਰ ਰੋਜ਼ ਦੀ ਅੱਖੀਂ ਡਿੱਠੀ ਗਲ ਹੈ।"

ਸਾਡੀ ਪਾਰਟੀ ਵਿਚ ਇਕ ਹਿੰਦੁਸਤਾਨੀ ਸੀ, ਉਹ ਬੋਲਿਆ-"ਮੈਂ ਤੁਹਾਡੀਆਂ ਫਜ਼ੂਲ ਗਲਾਂ ਸੁਣਕੇ

ਹੈਰਾਨ ਹਾਂ, ਤੁਸੀਂ ਤਾਂ ਸਿਆਣੇ ਹੁੰਦੇ ਹੋਏ ਵੀ ਅਜਿਹੀਆਂ ਗਲਾਂ ਪਏ ਕਰਦੇ ਹੋ । ਸੂਰਜ ਜੇਕਰ ਅਗਨੀ ਦਾ ਗੋਲਾ ਹੈ ਤਾਂ ਸਮੁੰਦਰ ਵਿਚ ਬੁਝ ਕਿਉਂ ਨਹੀਂ ਜਾਂਦਾ । ਅਸਲ ਗਲ ਇਹ ਹੈ ਕਿ ਸੂਰਜ ਇਕ ਦੇਵਤਾ ਹੈ ਤੇ ਸੁਮੇਰ ਪਰਬੱਤ ਦੇ ਦੁਫੇਰੇ ਰਬ ਦੀ ਸਵਾਰੀ ਕਰਦਾ ਹੈ । ਕਦੀ ੨ ਉਸ ਨੂੰ ਰਾਹੂ ਅਰ ਕੇਤੂ ਫੜ ਲੈਂਦੇ ਹਨ ਤਾਂ ਅੰਨ੍ਹੇਰਾ ਹੋ ਜਾਂਦਾ ਹੈ, ਫੇਰ ਸਾਡੇ ਬ੍ਰਾਹਮਨ ਦੇਵਤਾ ਉਸ ਦੀ ਆਜ਼ਾਦੀ ਲਈ ਪ੍ਰਾਰਥਨਾਂ ਅਰ ਪੁੰਨ ਦਾਨ ਕਰਦੇ ਹਨ ਤਾਂ ਉਸ ਨੂੰ ਰਾਹੂ ਕੇਤੂ ਛਡ ਜਾਂਦੇ ਹਨ । ਤੁਸੀਂ ਸਾਰੇ ਅਨਜਾਣ ਪੁਰਸ਼ ਹੋ, ਆਪਣੇ ਟਾਪੂ ਤੋਂ ਦੂਰ ਕਦੀ ਗਏ ਨਹੀਂ ਤੇ ਪਏ ਸੋਚਦੇ ਹੋ ਕਿ ਸੂਰਜ ਕੇਵਲ ਤੁਹਾਡੇ ਹੀ ਟਾਪੂ ਵਿਚ ਹੁੰਦਾ ਹੈ।”

ਇਕ ਮਿਸਰੀ ਜਹਾਜ਼ ਦਾ ਕਪਤਾਨ ਬੈਠਾ ਸੀ, ਹੁਣ ਉਸ ਦੀ ਵਾਰੀ ਆਈ ਉਸ ਨੇ ਆਖਿਆ:- “ਹਿੰਦੁਸਤਾਨੀ ਭੀ ਗ਼ਲਤ ਕਹਿੰਦਾ ਹੈ, ਸੂਰਜ ਦੇਵਤਾ ਨਹੀਂ ਅਤੇ ਨਿਰਾ ਹਿੰਦੁਸਤਾਨ ਦੇ ਸੁਮੇਰੂ ਪਰਬਤ ਦੇ ਦੁਫੇਰੇ ਨਹੀਂ ਭੌਂਦਾ ਰਹਿੰਦਾ । ਮੈਂ ਕਈ ਸਮੁੰਦਰਾਂ ਦਾ ਸਫ਼ਰ ਕੀਤਾ ਹੈ, ਮਡਗਾਸਕਰ ਅਰ ਜਾਪਾਨ ਟਾਪੂਆਂ ਤਕ ਹੋ ਆਇਆ ਹਾਂ, ਸੂਰਜ ਕੇਵਲ ਹਿੰਦੁਸਤਾਨ ਤੇ ਹੀ ਨਹੀਂ ਚਮਕਦਾ, ਉਹ ਸਾਰੇ ਸੰਸਾਰ ਨੂੰ ਚਾਨਣ ਦੇਂਦਾ ਹੈ, ਉਹ ਕੇਵਲ ਇਕੋ ਪਹਾੜ ਦੇ ਗਿਰਦ ਨਹੀਂ ਘੁੰਮਦਾ, ਬਲਕਿ ਜਾਪਾਨ ਤੋਂ ਦੂਰ ਪੂਰਬ ਵਿਚੋਂ

ਚੜ੍ਹਦਾ ਅਰ ਪੱਛਮ ਵਿਚ ਇੰਗਲੈਂਡ ਦੇ ਪਰਲੇ ਪਾਸੇ ਡੁਬਦਾ ਹੈ। ਮੈਨੂੰ ਇਹ ਚੰਗੀ ਤਰ੍ਹਾਂ ਪਤਾ ਹੈ, ਮੈਂ ਆਪ ਬਹੁਤ ਕੁਝ ਵੇਖਿਆ ਹੈ।"

ਉਸ ਦੀ ਗਲ ਅੱਧ ਵਿਚੇ ਟੁਕ ਕੇ ਇਕ ਅੰਗਰੇਜ਼ ਬੋਲਿਆ-"ਸੂਰਜ ਦੇ ਚੱਕਰ ਦਾ ਜੋ ਪਤਾ ਸਾਨੂੰ ਅੰਗਰੇਜ਼ਾਂ ਨੂੰ ਹੈ ਹੋਰ ਕਿਸੇ ਨੂੰ ਨਹੀਂ। ਸਾਡੇ ਦੇਸ ਵਿਚ ਹਰ ਇਕ ਨੂੰ ਪਤਾ ਹੈ ਕਿ ਸੂਰਜ ਨਾ ਕਿਤੋਂ ਚੜ੍ਹਦਾ ਹੈ ਤੇ ਨਾ ਕਿਤੇ ਡੁਬਦਾ ਹੈ। ਉਹ ਹਮੇਸ਼ਾ ਜ਼ਮੀਨ ਦੇ ਗਿਰਦ ਚੱਕਰ ਲਾਂਦਾ ਰਹਿੰਦਾ ਹੈ। ਸਾਨੂੰ ਇਹ ਪਤਾ ਇਉਂ ਲੱਗਾ ਕਿ ਅਸੀਂ ਸਾਰੀ ਦੁਨੀਆਂ ਦੇ ਗਿਰਦ ਚੱਕਰ ਲਾਇਆ ਹੈ, ਪਰ ਸਾਨੂੰ ਰਸਤੇ ਵਿਚ ਕਿਤੇ ਭੀ ਸੂਰਜ ਟਕਰਿਆ ਨਹੀਂ ਅਸੀਂ ਜਿਥੇ ੨ ਭੀ ਗਏ, ਇਥੋਂ ਵਾਂਗ ਸਵੇਰੇ ਚੜ੍ਹਦਾ ਅਰ ਰਾਤ ਨੂੰ ਡੁਬ ਜਾਂਦਾ ਸੀ।

ਅੰਗਰੇਜ਼ ਨੇ ਇਕ ਸੋਟੀ ਚੁਕ ਲਈ ਅਰ ਰੇਤ ਦੇ ਗੋਲ ਦਾਇਰੇ ਪਾਕੇ ਸਮਝਾਣ ਲੱਗਾ ਕਿ ਕਿਸ ਤਰ੍ਹਾਂ ਅਸਮਾਨ ਵਿਚ ਸੂਰਜ ਚਲਦਾ ਹੈ ਅਰ ਜ਼ਮੀਨ ਦੇ ਚੁਫੇਰ ਘੁੰਮਦਾ ਹੈ, ਪਰ ਉਹ ਚਿਤਰ ਚੰਗੀ ਤਰ੍ਹਾਂ ਨ ਬਣਾ ਸਕਿਆ ਤੇ ਜਹਾਜ਼ ਦੇ ਪਾਈਲਾਟ ਵਲ ਇਸ਼ਾਰਾ ਕਰਕੇ ਆਖਣ ਲੱਗਾ-'ਮੇਰੇ ਨਾਲੋਂ ਜ਼ਿਆਦਾ ਇਸ ਨੂੰ ਪਤਾ ਹੈ, ਇਹ ਚੰਗੀ ਤਰਾਂ ਤੁਹਾਨੂੰ ਦਸੇਗਾ।"

ਪਾਈਲਾਟ ਹੁਣ ਤਕ ਚੁਪ ਬੈਠਾ ਸੁਣਦਾ ਸੀ, ਜਦ ਉਸ ਨੂੰ ਬੋਲਣ ਲਈ ਆਖਿਆ ਗਿਆ ਤਾਂ

ਰਤੀ ਨੇੜੇ ਹੋਕੇ ਉਸ ਨੇ ਕਿਹਾ-"ਤੁਸੀਂ ਸਾਰੇ ਇਕ ਦੂਜੇ ਨੂੰ ਗ਼ਲਤੀ ਵਿਚ ਪਾ ਰਹੇ ਹੋ ਤੇ ਆਪ ਭੁਲੜ ਹੋ। ਸੂਰਜ ਜ਼ਮੀਨ ਦੇ ਚੁਫੇਰੇ ਚੱਕਰ ਨਹੀਂ ਲਾਂਦਾ ਸਗੋਂ ਜ਼ਮੀਨ ਸੂਰਜ ਦੇ ਚੁਫੇਰ ਘੁਮ ਰਹੀ ਹੈ। ਆਪ ਪਈ ਭੁਆਟੀਆਂ ਖਾਂਦੀ ਹੈ ਅਰ ਹਰ ਮੁਲਕ ਨੂੰ ਵਾਰੀ ੨ ਨਾਲ ਸੂਰਜ ਦੇ ਸਾਹਮਣੇ ਕਰਦੀ ਹੈ। ਸੂਰਜ ਕੇਵਲ ਇਕ ਟਾਪੂ, ਪਹਾੜ, ਦੇਸ ਜਾਂ ਸਮੁੰਦਰ ਵਾਸਤੇ ਨਹੀਂ ਤੇ ਨਾਂ ਹੀ ਕੇਵਲ ਇਸੇ ਧਰਤੀ ਲਈ ਹੈ। ਜੇ ਤੁਸੀਂ ਹੇਠਾਂ ਵੇਖਣ ਦੀ ਥਾਂ ਉਤਾਂਹ ਵੇਖੋ ਤਾਂ ਪਤਾ ਲਗੇ ਕਿ ਸੂਰਜ ਕਈ ਧਰਤੀਆਂ ਵਾਸਤੇ ਚਮਕ ਰਿਹਾ ਹੈ।" ਸਿਆਣੇ ਪਾਈਲਾਟ ਦੀ ਇਹ ਗੱਲ ਸਚੀ ਸੀ, ਉਸ ਨੇ ਆਪਣਾ ਖਿਆਲ ਉੱਚਾ ਰਖਿਆ ਹੋਇਆ ਸੀ।

ਇਹ ਦ੍ਰਿਸ਼ਟਾਂਤ ਦੇਕੇ ਚੀਨੀ ਨੇ ਆਖਿਆ- "ਮਿੱਤਰੋ ! ਮਜ਼ਹਬ ਦੇ ਝਗੜਿਆਂ ਵਿਚ ਅਭਿਮਾਨ ਸਾਨੂੰ ਨਿਖੇੜਦਾ ਹੈ। ਸੂਰਜ ਵਾਲੀ ਗਲ ਰੱਬ ਤੇ ਘਟਾਓ। ਹਰ ਇਕ ਆਦਮੀ ਰੱਬ ਨੂੰ ਲੋੜਦਾ ਹੈ, ਪਰ ਉਹ ਆਪਣੇ ਦੇਸ, ਆਪਣੀ ਕੌਮ ਦਾ ਵਖਰਾ ਰੱਬ ਚਾਹੁੰਦਾ ਹੈ। ਜੇਹੜਾ ਰੱਬ ਸਾਰੀ ਦੁਨੀਆਂ ਵਿਚ ਨਹੀਂ ਮਿਲ ਸਕਦਾ, ਉਸ ਨੂੰ ਹਰ ਕੌਮ ਆਪੋ ਆਪਣੇ ਮੰਦਰਾਂ ਵਿਚ ਡਕਕੇ ਰਖਣ ਦਾ ਯਤਨ ਕਰਦੀ ਹੈ। ਜਿਹੜਾ ਮੰਦਰ ਰੱਬ ਨੇ ਸਾਰੇ ਸੰਸਾਰ ਨੂੰ ਕੱਠਿਆਂ ਕਰਨ ਲਈ ਬਣਾਇਆ ਹੈ, ਉਸ ਦਾ ਮੁਕਾਬਲਾ ਕੌਣ ਕਰ ਸਕਦਾ ਹੈ। ਉਸੇ ਨਮੂਨੇ ਤੇ ਬਾਕੀ ਸਾਰੇ ਮੰਦਰ ਬਣੇ ਹਨ।

ਹਰ ਇਕ ਮੰਦਰ ਵਿਚ ਤਲਾ, ਗੁੰਬਦ, ਲੈਂਪ, ਮੂਰਤੀਆਂ ਆਦਿ ਹੁੰਦੇ ਹਨ, ਪਰ ਸਮੁੰਦਰ ਵਰਗਾ ਤਲਾ, ਅਸਮਾਨ ਵਰਗਾ ਗੁੰਬਦ, ਚੰਨ ਤਾਰਿਆਂ ਵਰਗੇ ਲੈਂਪ, ਆਦਮੀ ਵਰਗੀਆਂ ਮੂਰਤੀਆਂ, ਰੱਬ ਦੀ ਕਿਰਪਾ ਦ੍ਰਿਸ਼ਟੀ ਨਾਲ ਆਤਮਾ ਵਰਗੀ ਸੁਚੀ ਕਿਤਾਬ, ਆਦਮੀ ਦੀ ਜ਼ਬਤ ਅਰ ਕੁਰਬਾਨੀ, ਇਨਸਾਨ ਦੇ ਦਿਲ ਵਰਗਾ ਪੂਜਾ ਅਸਥਾਨ ਕੇਹੜਾ ਹੋ ਸ਼ਕਦਾ ਹੈ। ਰੱਬ ਨੂੰ ਇਸੇ ਮੰਦਰ ਵਿਚ ਭੇਟ ਪਰਵਾਨ ਹੈ।

ਰੱਬ ਦੀ ਬਾਬਤ ਜਿੰਨਾ ਕਿਸੇ ਦਾ ਉੱਚਾ ਖਿਆਲ ਹੋਵੇ, ਉਤਨਾ ਹੀ ਉਹ ਮਹਿਮਾਂ ਨੂੰ ਵਧੀਕ ਪਛਾਣੇਗਾ, ਪਛਾਣਕੇ ਨੇੜੇ ਹੋਵੇਗਾ ਅਰ ਉਸ ਵਰਗਾ ਬਣ ਜਾਵੇਗਾ।

ਜੇਹੜਾ ਆਦਮੀ ਆਪ ਸੂਰਜ ਨਹੀਂ ਵੇਖਦਾ ਹੈ ਉਹ ਵੇਖਣ ਵਾਲਿਆਂ ਨਾਲ ਨਫਰਤ ਨਾਂ ਕਰੇ। ਜੇ ਕਿਸੇ ਨੂੰ ਰੱਬ ਨਹੀਂ ਦਿਸਦਾ ਤਾਂ ਉਸ ਨਾਲ ਪ੍ਰੇਮ ਕਰੋ।"

ਕਨਫਯੂਸ਼ਸ ਦੇ ਸਿੱਖ ਚੀਨੀ ਪੁਰਸ਼ ਦੀ ਗਲ ਖਤਮ ਹੋਈ ਅਤੇ ਸੂਰਤ ਦੇ ਹੋਟਲ ਵਿਚ ਬੈਠੀ ਮੰਡਲੀ ਨੂੰ ਪਤਾ ਲਗ ਗਿਆ ਕਿ:-

ਪਾਰਬ੍ਰਹਮ ਕੇ ਸਗਲੇ ਠਾਉ॥
ਜਿਤੁ ਜਿਤੁ ਘਰਿ ਰਾਖੇ ਤੈਸਾ ਤਿਨ ਨਾਉ॥



# ਆਦਮੀ ਤੋਂ ਪਸ਼ੂ

ਇਕ ਗਰੀਬ ਜੱਟ ਪ੍ਰਭਾਤ ਵੇਲੇ ਹਲ ਵਾਹੁਣ ਲਈ ਗਿਆ ਤੇ ਆਪਣੇ ਨਾਲ ਦੋ ਰੋਟੀਆਂ ਲੈ ਗਿਆ । ਪੈਲੀ ਵਿਚ ਪਹੁੰਚਕੇ ਉਸ ਨੇ ਕੁੜਤਾ ਲਾਹ ਦਿਤਾ, ਉਸ ਵਿਚ ਰੋਟੀਆਂ ਲਪੇਟ ਦਿਤੀਆਂ ਤੇ ਤਾਰਿਆਂ ਦੀ ਛਾਵੇਂ ਹਲ ਵਾਹੁਣਾ ਅਰੰਭ ਕਰ ਦਿਤਾ। ਕੁਝ ਚਿਰ ਪਿਛੋਂ ਜਦ ਬਲਦ ਥਕ ਗਏ ਤੇ ਉਸ ਨੂੰ ਆਪ ਭੀ ਭੁਖ ਲਗੀ ਤਾਂ ਜੱਟ ਨੇ ਹਲ ਖੋਲ੍ਹਿਆ । ਬਲਦਾਂ ਨੂੰ ਚਰਨ ਚੁਗਣ ਲਈ ਛਡਿਆ ਤੇ ਆਪਣੇ ਕੁੜਤੇ ਅਰ ਰੋਟੀਆਂ ਵਲ ਆਇਆ । ਉਸ ਨੇ ਜਦ ਕੁੜਤਾ ਫੋਲਿਆ ਤਾਂ ਰੋਟੀਆਂ ਵਿਚ ਨਹੀਂ ਸਨ । ਉਸ ਨੇ ਕੁੜਤੇ ਨੂੰ ਚੰਗੀ ਤਰਾਂ ਵੇਖਿਆ, ਫੇਰ ਝਾੜਿਆ, ਪਰ ਰੋਟੀਆਂ ਕਿਤੇ ਨਜ਼ਰ ਨਾਂ ਪਈਆਂ । ਵਿਚਾਰਾ ਬਹੁਤ ਹੈਰਾਨ ਹੋਇਆ ਤੇ ਆਪਣੇ ਮਨ ਵਿਚ ਆਖੇ:-

ਇਹ ਅਜੀਬ ਗਲ ਹੈ, ਮੈਂ ਕਿਸੇ ਨੂੰ ਨੇੜੇ ਆਉਂਦਿਆਂ ਨਹੀਂ ਵੇਖਿਆ, ਮੇਰੀ ਰੋਟੀ ਚੁਕੀ ਕਿਸ ਤਰਾਂ ਗਈ ?

ਅਸਲ ਵਿਚ ਗਲ ਇਉਂ ਹੋਈ, ਜਦ ਜੱਟ ਹਲ ਚਲਾਉਂਦਾ ਸੀ ਤਾਂ ਇਕ ਭੂਤਨੇ ਨੇ ਰੋਟੀ ਚੁਰਾ ਲਈ ਤੇ ਝਾੜੀ ਦੇ ਪਿਛੇ ਬੈਠਕੇ ਤਮਾਸ਼ਾ ਵੇਖਣ ਲਗਾ । ਭੂਤਨੇ ਨੂੰ ਉਡੀਕ ਸੀ ਕਿ ਕ੍ਰੋਧ ਦੇ ਵਸ

ਹੋਕੇ ਜੱਟ ਹੁਣੇ ਗਾਲ੍ਹਾਂ ਕਢੇਗਾ ਅਤੇ ਗੁਰੂ ਤੋਂ ਬੇਮੁਖ ਹੋਕੇ ਸ਼ੈਤਾਨ ਦੀ ਪਰਜਾ ਬਣੇਗਾ ।

ਜੱਟ ਨੂੰ ਰੋਟੀ ਚੁਕੇ ਜਾਣ ਦਾ ਅਫਸੋਸ ਤਾਂ ਬਹੁਤ ਹੋਇਆ, ਪਰ ਉਸ ਨੇ ਆਖਿਆ-"ਹੁਣ ਕੀ ਬਣ ਸਕਦਾ ਹੈ, ਮੈਂ ਕੋਈ ਭੁਖ ਨਾਲ ਮਰ ਤਾਂ ਨਹੀਂ ਚਲਿਆ, ਕਿਸੇ ਭੁਖੇ ਨੇ ਹੀ ਚੁਕੀ ਹੋਣੀ ਹੈ, ਉਸ ਦੇ ਕੰਮ ਆਵੇਗੀ, ਗੁਰੂ ਉਸ ਦਾ ਭਲਾ ਕਰੇ।"

ਇਉਂ ਆਖਕੇ ਉਹ ਖੂਹ ਨੂੰ ਗਿਆ ਤੇ ਠੰਢੇ ਪਾਣੀ ਦੇ ਦੋ ਘੁਟ ਪੀਕੇ ਲੇਟ ਗਿਆ । ਕੁਝ ਚਿਰ ਪਿਛੋਂ ਉਸ ਨੇ ਫੇਰ ਬਲਦ ਜੋੜੇ ਤੇ ਹਲ ਚਲਾਉਣ ਲਗ ਪਿਆ ।

ਭੂਤਨੇ ਨੂੰ ਇਹ ਵੇਖਕੇ ਨਿਰਾਸਤਾ ਹੋਈ ਕਿ ਜਟ ਉਸ ਦੇ ਫੰਧੇ ਨਹੀਂ ਫਸਿਆ । ਉਹ ਆਪਣੇ ਮਾਲਕ ਸ਼ੈਤਾਨ ਕੋਲ ਅਪੜਿਆ ਤੇ ਉਸ ਨੂੰ ਰੋਟੀ ਵਾਲੀ ਸਾਰੀ ਗਲ ਸੁਣਾਈ ਤੇ ਦਸਿਆ ਜੋ ਜੱਟ ਨੇ ਆਖਿਆ ਸੀ-'ਰੱਬ ਉਸ ਦਾ ਭਲਾ ਕਰੇ।"

ਸ਼ੈਤਾਨ ਨੂੰ ਰੋਹ ਚੜ੍ਹ ਗਿਆ, ਉਸ ਨੇ ਆਖਿਆ-"ਜੇ ਆਦਮੀ ਪਾਸੋਂ ਤੂੰ ਹਾਰ ਖਾ ਆਇਆ ਏਂ ਤਾਂ ਇਹ ਤੇਰਾ ਆਪਣਾ ਕਸੂਰ ਹੈ, ਤੈਨੂੰ ਆਪਣੇ ਕੰਮ ਦੀ ਜਾਚ ਨਹੀਂ । ਜੇ ਕਿਸਾਨ ਤੇ ਉਸ ਦਾ ਕਬੀਲਾ ਮੇਰੇ ਇਸ ਹੁਕਮ ਤੋਂ ਬਾਹਰ ਹੋ ਗਏ ਤਾਂ ਮੇਰੀ ਕੇਹੜੀ ਥਾਂ ? ਤੂੰ ਇਸ ਗਲ ਨੂੰ ਇਥੇ ਨ ਛਡ, ਛੇਤੀ ਵਾਪਸ ਜਾਹ ਅਤੇ ਇਹ ਮੋਰਚਾ ਫਤਹ ਕਰ। ਜੇ ਤੂੰ ਤਿੰਨਾਂ ਸਾਲਾਂ ਅੰਦਰ

ਉਸ ਜੱਟ ਨੂੰ ਜਿਤਕੇ ਨਾਂ ਮੁੜਿਓਂ ਤਾਂ ਤੈਨੂੰ ਅੰਮ੍ਰਿਤ ਸਰੋਵਰ ਵਿਚ ਚੁਭੀਆਂ ਦਿਵਾਵਾਂਗਾ।"

ਅੰਮ੍ਰਿਤ ਸਰੋਵਰ ਦਾ ਨਾਮ ਸੁਣਕੇ ਭੂਤਨਾ ਬਹੁਤ ਡਰਿਆ, ਉਹ ਛੇਤੀ ਨਾਲ ਦੌੜਕੇ ਮੁੜ ਜ਼ਮੀਨ ਨੂੰ ਆਇਆ ਅਤੇ ਸੋਚਣ ਲਗਾ ਕਿ ਮੈਂ ਆਪਣੇ ਕੰਮ ਨੂੰ ਕਿਸ ਤਰ੍ਹਾਂ ਕਰਾਂ ? ਸੋਚਦਿਆਂ ਸੋਚਦਿਆਂ ਉਸਨੂੰ ਇਕ ਸੋਹਣੀ ਵਿਉਂਤ ਔਹੜੀ।

ਮਜ਼ਦੂਰ ਦਾ ਰੂਪ ਧਾਰਕੇ ਉਸ ਨੇ ਜੱਟ ਦੀ ਨੌਕਰੀ ਕਰ ਲਈ। ਪਹਿਲੇ ਸਾਲ ਉਸ ਨੇ ਆਪਣੇ ਮਾਲਕ ਜੱਟ ਨੂੰ ਇਕ ਨੀਵੀਂ ਥਾਂ ਵਿਚ ਕਣਕ ਬੀਜਣ ਲਈ ਕਿਹਾ, ਜੱਟ ਨੇ ਸਲਾਹ ਮੰਨਕੇ ਨੀਵੇਂ ਸੇਬਲ ਵਿਚ ਕਣਕ ਬੀਜੀ। ਉਸ ਸਾਲ ਮੀਂਹ ਨ ਪਿਆ ਤੇ ਦੂਜੇ ਜ਼ਿਮੀਂਦਾਰਾਂ ਦੀਆਂ ਕਣਕਾਂ ਮਾਰੀਆਂ ਗਈਆਂ, ਪਰ ਇਸ ਗ਼ਰੀਬ ਜੱਟ ਦੀ ਫ਼ਸਲ ਬੜੀ ਭਾਰੀ ਹੋਈ। ਸਾਲ ਭਰ ਦੀਆਂ ਲੋੜਾਂ ਲਈ ਕਣਕ ਰਖਕੇ ਉਸ ਨੇ ਬਹੁਤ ਸਾਰੀ ਵੇਚ ਛਡੀ।

ਦੂਜੇ ਸਾਲ ਉਸ ਨੇ ਨੌਕਰ ਦਾ ਕਿਹਾ ਮੰਨਕੇ ਉਚੇ ਟਿੱਬਿਆਂ ਤੇ ਕਣਕ ਬੀਜੀ, ਉਸ ਸਾਲ ਮੀਂਹ ਹਦੋਂ ਪਰ੍ਹੇ ਵਸਿਆ। ਦੂਜਿਆਂ ਦੀਆਂ ਕਣਕਾਂ ਮਾਰੀਆਂ ਗਈਆਂ, ਪਰ ਇਸ ਜੱਟ ਦੇ ਖੇਤ ਲਹਿਰਾਂਦੇ ਸਨ। ਪਹਿਲੇ ਸਾਲ ਨਾਲੋਂ ਵੀ ਕਣਕ ਵਧ ਹੋਈ ਅਤੇ ਆਪਣੀ ਲੋੜ ਜੋਗੀ ਰਖਕੇ ਬਹੁਤ ਬਚ ਪਈ, ਜੱਟ ਨੂੰ ਸਮਝ ਨ ਆਵੇ ਕਿ ਇੰਨੀ ਕਣਕ ਅਰ ਧਨ

ਮੈਂ ਕੀ ਕਰਾਂ ?

ਹੁਣ ਨੌਕਰ ਨੇ ਜੱਟ ਨੂੰ ਸ਼ਰਾਬ ਕਢਣੀ ਸਿਖਾਈ ਤੇ ਜੱਟ ਸ਼ਰਾਬ ਆਪ ਭੀ ਪੀਆ ਕਰੇ ਤੇ ਆਏ ਗਏ ਦੋਸਤਾਂ ਮਿੱਤਰਾਂ ਨੂੰ ਭੀ ਪਿਲਾਇਆ ਕਰੇ।

ਹੁਣ ਭੂਤਨੇ ਨੇ ਆਪਣੇ ਮਾਲਕ ਸ਼ੈਤਾਨ ਪਾਸ ਜਾ ਕੇ ਰਪੋਟ ਦਿਤੀ ਤੇ ਦਸਿਆ ਕਿ ਮੈਨੂੰ ਬਹੁਤ ਸਫ਼ਲਤਾ ਹੋਈ ਹੈ। ਸ਼ੈਤਾਨ ਨੇ ਆਖਿਆ-"ਹਛਾ ਮੈਂ ਆਪ ਕਿਸੇ ਦਿਨ ਆਵਾਂਗਾ ਤੇ ਤੇਰੀ ਕਾਰਗੁਜ਼ਾਰੀ ਵੇਖਾਂਗਾ।"

ਇਕ ਦਿਨ ਸ਼ੈਤਾਨ ਓਧਰ ਆਇਆ। ਉਸ ਨੇ ਵੇਖਿਆ ਕਿ ਜੱਟ ਨੇ ਆਪਣੇ ਹਾਣ ਦੇ ਗਭਰੂ ਸਦੇ ਹੋਏ ਹਨ ਤੇ ਸ਼ਰਾਬ ਦਾ ਦੌਰ ਚਲ ਰਿਹਾ ਹੈ। ਉਸ ਦੀ ਵਹੁਟੀ ਪਰਾਹੁਣਿਆਂ ਨੂੰ ਸ਼ਰਾਬ ਗਿਲਾਸ ਵਿਚ ਪਾਕੇ ਦੇ ਰਹੀ ਸੀ। ਇਕ ਆਦਮੀ ਨੂੰ ਗਿਲਾਸ ਫੜਾਨ ਲਗਿਆਂ ਉਸ ਦਾ ਪੈਰ ਤਿਲਕ ਗਿਆ ਅਤੇ ਗਲਾਸ ਡੁਲ੍ਹ ਗਿਆ। ਇਸ ਤੇ ਜੱਟ ਨੂੰ ਰੋਹ ਚੜ੍ਹ ਗਿਆ ਤੇ ਉਹ ਘੂਰਕੇ ਆਖਣ ਲਗਾ-"ਆਹ ਕੀ ਕੀਤਾ ਈ ਬਦਮਾਸ਼ੇ, ਤੇਰੀ ਜਾਚੇ ਸ਼ਰਾਬ ਦੇ ਬਾਹਰ ਛੱਪੜ ਭਰੇ ਹੋਏ ਹਨ। ਤੇਰੇ ਪੈਰ ਟੁਟ ਗਏ ਹਨ ਜੋ ਡਿਗਦੀ ਫਿਰਦੀ ਹੈਂ ਤੇ ਸ਼ਰਾਬ ਡੋਲ੍ਹਦੀ ਫਿਰਦੀ ਹੈਂ ?"

ਭੂਤਨੇ ਨੇ ਆਪਣੇ ਮਾਲਕ ਸ਼ੈਤਾਨ ਦੀ ਅਰਕ ਫੜਕੇ ਆਖਿਆ-"ਵੇਖੋ ਹਜ਼ੂਰ ਇਹ ਉਹੀ ਜੱਟ ਜੇ, ਜੇਹੜਾ ਦਿਨ ਭਰ ਦੀ ਰੋਟੀ ਚੁਕੀ ਜਾਣ ਤੇ ਚੁਪ

ਕਰ ਰਿਹਾ ਸੀ ।"

ਜਦ ਜੱਟ ਆਪਣੀ ਵਹੁਟੀ ਨੂੰ ਗਾਲਾਂ ਕਢ ਚੁਕਾ ਤਾਂ ਸ਼ਰਾਬ ਫੜਕੇ ਆਪ ਪਿਲਾਉਣ ਲਗਾ । ਇਸ ਵੇਲੇ ਬਾਹਰੋਂ ਇਕ ਗਰੀਬ ਜੱਟ ਅੰਦਰ ਆ ਗਿਆ । ਬਾਕੀਆਂ ਨੂੰ ਪੀਂਦੇ ਵੇਖਕੇ ਉਹ ਬੀ ਬੈਠ ਗਿਆ । ਘੁਟ ਕੁ ਮਿਲਨ ਦੀ ਆਸ ਵਿਚ ਸੀ, ਪਰ ਵਿਚਾਰੇ ਨੂੰ ਉਡੀਕਦਿਆਂ ਬਥੇਰਾ ਚਿਰ ਬੀਤ ਗਿਆ । ਉਸ ਦੇ ਮੂੰਹ ਵਿਚੋਂ ਪਾਣੀ ਵਗਣ ਲਗਾ, ਪਰ ਘਰ ਦਾ ਮਾਲਕ ਜਟ ਆਖਣ ਲਗਾ-"ਮੈਂ ਸਾਰੀ ਦੁਨੀਆਂ ਨੂੰ ਪਿਲੌਣ ਦਾ ਕੋਈ ਜ਼ੁਮਾਂ ਲਿਆ ਹੋਇਆ ਹੈ ?"

ਸ਼ੈਤਾਨ ਇਸ ਗਲ ਤੇ ਬਹੁਤ ਪ੍ਰਸੰਨ ਹੋਇਆ ਪਰ ਭੂਤਨੇ ਨੇ ਆਖਿਆ-"ਮਾਲਕ ਜੀ, ਅਜੇ ਹੋਰ ਤਮਾਸ਼ਾ ਵੇਖੋ ।"

ਜੱਟ ` ਉਸ ਦੇ ਪ੍ਰਾਹੁਣੇ ਪੀ ਪੀ ਕੇ ਇਕ ਦੂਜੇ ਨੂੰ ਝੂਠੀਆਂ ਮੁਹੱਬਤਾਂ ਪ੍ਰਗਟ ਕਰਨ ਲਗੇ । ਸ਼ੈਤਾਨ ਉਹਨਾਂ ਦੀਆਂ ਗਲਾਂ ਸੁਣਕੇ ਬਹੁਤ ਪ੍ਰਸੰਨ ਹੋਇਆ ਤੇ ਭੂਤਨੇ ਨੂੰ ਆਖਿਓ ਸੁ-"ਜੇ ਇਹ ਲੂੰਬੜ ਵਾਂਗ ਇਕ ਦੂਜੇ ਨੂੰ ਧੋਖਾ ਦੇਂਦੇ ਹਨ, ਤਾਂ ਇਹ ਤਾਂ ਛੇਤੀ ਹੀ ਮੇਰੇ ਚੇਲੇ ਬਣ ਜਾਣਗੇ ।"

ਜੱਟ ਅਤੇ ਉਸ ਦੇ ਪ੍ਰਾਹੁਣੇ ਇਕ ਇਕ ਗਲਾਸ ਹੋਰ ਡਟਾਕੇ ਆ-ਮੁਹਾਰੇ ਬਕਣ ਲਗੇ । ਹੁਣ ਪਿਆਰ ਦੀਆਂ ਗਲਾਂ ਛਡਕੇ ਉਹਨਾਂ ਨੇ ਇਕ ਦੂਜੇ ਵਲ ਰੋਹ ਭਰੀ ਨਜ਼ਰ ਨਾਲ ਵੇਖਿਆ ਤੇ ਪਹਿਲਾਂ ਗਾਲ੍ਹਾਂ

ਕਢੀਆਂ, ਫਿਰ ਇਕ ਦੂਜੇ ਦੀਆਂ ਪੱਗਾਂ ਲਾਹਕੇ ਜੂਤ ਪਤਾਣ ਹੋਏ। ਘਰ ਵਾਲਾ ਜੱਟ ਵੀ ਵਿਚੇ ਰਲਿਆ ਅਰ ਉਸ ਨੂੰ ਵੀ ਚੋਖੀਆਂ ਠੁਕੀਆਂ।

ਸ਼ੈਤਾਨ ਇਹ ਵੇਖਕੇ ਬਹੁਤ ਖੁਸ਼ ਹੋਇਆ ਤੇ ਆਖੇ-"ਇਹ ਤਾਂ ਹੱਦ ਹੋ ਗਈ।"

ਭੂਤਨੇ ਨੇ ਆਖਿਆ-"ਹਜ਼ੂਰ ਅਜੇ ਠਹਿਹੋ, ਸਭ ਤੋਂ ਵਧੀਆ ਤਮਾਸ਼ਾ ਤਾਂ ਹੁਣ ਆਵੇਗਾ, ਇਹਨਾਂ ਨੂੰ ਇਕ ਇਕ ਗਲਾਸ ਹੋਰ ਪੀਣ ਦਿਓ, ਹੁਣ ਬਘਿਆੜਾਂ ਵਾਂਗ ਲੜਦੇ ਹਨ ਫੇਰ ਸੂਰਾਂ ਵਾਂਗ ਹੋ ਜਾਣਗੇ।"

ਜੱਟਾਂ ਨੇ ਲੜਨ ਤੋਂ ਵੇਹਲਿਆਂ ਹੋਕੇ ਇਕ ਇਕ ਗਲਾਸ ਹੋਰ ਡਟਾਇਆ ਤੇ ਪੂਰੇ ਪਸ਼ੂ ਬਣ ਗਏ।

ਕੋਈ ਕਿਸੇ ਦੀ ਨ ਸੁਣੇ, ਇਕ ਦੂਜੇ ਨੂੰ ਗਾਲ੍ਹਾਂ ਦੇਂਦੇ, ਦਿਲ ਦੀਆਂ ਹਵਾੜਾਂ ਕਢਦੇ, ਆਪੋ ਆਪਣੇ ਘਰਾਂ ਨੂੰ ਟੁਰ ਪਏ। ਦੋ ਦੋ ਤਿੰਨ ਤਿੰਨ ਦੀਆਂ ਜੋਟੀਆਂ ਬਣ ਗਈਆਂ, ਘਰ ਵਾਲਾ ਜੱਟ ਆਪਣੇ ਪ੍ਰਾਹੁਣਿਆਂ ਨੂੰ ਟੋਰਨ ਲਈ ਦਰਵਾਜ਼ੇ ਤਕ ਆਇਆ, ਪਰ ਇਕ ਥਾਂ ਉਸ ਦਾ ਪੈਰ ਤਿਲਕਿਆ ਤੇ ਮੂੰਹ ਦੇ ਭਾਰ ਡਿਗਿਆ। ਚਿੱਕੜ ਵਿਚ ਲਿਬੜਿਆ ਹੋਇਆ ਅਤੇ ਸੂਰ ਵਾਂਗ ਲੇਟਿਆ ਹੋਇਆ ਚੀਕਦਾ ਰਿਹਾ।

ਸ਼ੈਤਾਨ ਇਸ ਤੇ ਬਹੁਤ ਖੁਸ਼ ਹੋਇਆ ਤੇ ਭੂਤਨੇ ਨੂੰ ਆਖਣ ਲਗਾ-"ਇਹ ਤੂੰ ਬੜੀ ਸੋਹਣੀ ਚੀਜ਼ ਤਿਆਰ ਕੀਤੀ ਹੈ, ਪਰ ਮੈਨੂੰ ਦਸ ਤਾਂ ਸਹੀ ਇਹ ਕਿਵੇਂ ਬਣਾਈਦੀ ਹੈ? ਤੂੰ ਉਸ ਵਿਚ ਲੂੰਬੜ, ਬਘਿਆੜ

ਤੇ ਸੂਰ ਦਾ ਲਹੂ ਜ਼ਰੂਰ ਪਾਇਆ ਹੋਣਾ ਹੈ । ਕਿਉਂ ਜੋ ਇਸ ਦੇ ਪੀਣ ਨਾਲ ਲੂੰਬੜ, ਬਘਿਆੜ ਅਰ ਸੂਰ, ਤਿੰਨਾਂ ਦਾ ਸੁਭਾਵ ਆਦਮੀ ਵਿਚ ਆ ਜਾਂਦਾ ਹੈ ।"

ਭੂਤਨੇ ਨੇ ਜਵਾਬ ਦਿਤਾ-ਨਹੀਂ ਜਨਾਬ ਮੈਂ ਇਸ ਤਰਾਂ ਸ਼ਰਾਬ ਤਿਆਰ ਨਹੀਂ ਕੀਤੀ । ਮੈਂ ਕੇਵਲ ਇਹ ਪ੍ਰਬੰਧ ਕੀਤਾ ਸੀ ਕਿ ਜੱਟ ਦੇ ਪਾਸ ਲੋੜ ਤੋਂ ਵਾਧੂ ਕਣਕ ਹੋਵੇ, ਪਸ਼ੂਆਂ ਦਾ ਸੁਭਾਵ ਆਦਮੀ ਵਿਚ ਹੈ, ਪਰ ਜਦ ਤਕ ਰੋਟੀ ਕਮਾਣ ਦਾ ਫ਼ਿਕਰ ਉਸ ਨੂੰ ਪਿਆ ਰਹੇ, ਇਹ ਸੁਭਾ ਦਬਿਆ ਰਹਿੰਦਾ ਹੈ । ਜਦ ਤਕ ਇਸ ਜੱਟ ਨੂੰ ਰੋਟੀ ਕਮਾਉਣ ਦਾ ਫਿਕਰ ਸੀ ਇਸ ਵਿਚ ਪਸ਼ੂ ਪਨ ਨਹੀਂ ਸੀ, ਪਰ ਜਦੋਂ ਇਸ ਦੇ ਪਾਸ ਵਾਧੂ ਧਨ ਕੱਠਾ ਹੋ ਗਿਆ, ਤਾਂ ਇਸ ਨੂੰ ਸਵਾਦਾਂ ਦਾ ਖਿਆਲ ਆਇਆ । ਮੈਂ ਇਸ ਨੂੰ ਸ਼ਰਾਬ ਦਾ ਸਵਾਦ ਪਾਇਆ । ਜਦ ਤੋਂ ਇਸ ਰੱਬ ਦੀ ਦਿਤੀ ਹੋਈ ਕਣਕ ਨੂੰ ਸ਼ਰਾਬ ਵਿਚ ਬਦਲਣਾ ਅਰੰਭ ਕੀਤਾ ਲੂੰਬੜ, ਬਘਿਆੜ ਅਰ ਸੂਰ ਦੇ ਸੁਭਾ ਇਸ ਵਿਚ ਪ੍ਰਗਟ ਹੋ ਗਏ । ਜੇ ਇਹ ਮਨੁੱਖ ਸ਼ਰਾਬ ਜਾਰੀ ਰਖੇ ਤਾਂ ਇਸ ਵਿਚ ਅਰ ਪਸ਼ੂਆਂ ਵਿਚ ਕੀ ਫਰਕ ਰਹਿ ਜਾਣਾ ਹੈ ।"

ਸ਼ੈਤਾਨ ਨੇ ਭੂਤਨੇ ਦੀ ਵਡਿਆਈ ਕੀਤੀ । ਉਸ ਦੀ ਪਿਛਲੀ ਭੁਲ ਖਿਮਾਂ ਕਰ ਦਿਤੀ ਅਰ ਆਪਣੇ ਮਹਿਕਮੇ ਵਿਚ ਉਸ ਦਾ ਵਡਾ ਹੁੱਦਾ ਕਰ ਦਿਤਾ ।

---

# ਰੱਬ ਕਿੱਥੇ ਵਸਦਾ ਹੈ ?

ਕਿਸੇ ਸ਼ਹਿਰ ਵਿਚ ਸੰਤੂ ਨਾਮ ਦਾ ਇਕ ਪੂਰਬੀਆ ਮੋਚੀ ਰਹਿੰਦਾ ਸੀ। ਵਡੇ ਸ਼ਹਿਰਾਂ ਵਿਚ ਮਕਾਨਾਂ ਦੇ ਕਰਾਏ ਲਹੂ ਪੀਂਦੇ ਹਨ, ਇਸ ਲਈ ਸੰਤੂ ਨੇ ਇਕ ਵਡੇ ਮਕਾਨ ਦਾ ਭੋਰਾ ਹੀ ਕਿਰਾਏ ਤੇ ਲਿਆ ਹੋਇਆ ਸੀ, ਜਿਸਦੀ ਖਿੜਕੀ ਬਜ਼ਾਰ ਵਲ ਸੀ। ਇਸ ਖਿੜਕੀ ਦੇ ਵਿਚੋਂ ਸੰਤੂ ਨੂੰ ਆਉਣ ਜਾਣ ਵਾਲਿਆਂ ਦੇ ਪੈਰ ਨਜ਼ਰ ਆਉਂਦੇ ਸਨ ਅਰ ਸੰਤੂ ਲੋਕਾਂ ਨੂੰ ਪੈਰਾਂ ਤੋਂ ਪਛਾਣਦਾ ਸੀ। ਉਸ ਨੂੰ ਇਥੇ ਰਹਿੰਦਿਆਂ ਕਈ ਸਾਲ ਬੀਤ ਗਏ ਅਰ ਉਸ ਦੇ ਬਥੇਰੇ ਲੋਕ ਜਾਣੂ ਹੋ ਗਏ। ਬਜ਼ਾਰ ਵਿਚ ਭਾਵੇਂ ਹੀ ਕੋਈ ਜੁਤੀ ਅਜੇਹੀ ਲੰਘਦੀ ਹੋਊ, ਜਿਸ ਨੂੰ ਸੰਤੂ ਨੇ ਸੀਤਾ ਜਾਂ ਗੰਢਿਆ ਨ ਹੋਵੇ। ਕੰਮ ਸੁਥਰਾ ਕਰਦਾ ਸੀ, ਚਮੜਾ ਚੰਗਾ ਤੇ ਪੈਸੇ ਵੀ ਵਾਜਬੀ ਲਾਉਂਦਾ ਸੀ, ਡੋਰ ਪੱਕੀ ਵਰਤਦਾ ਸੀ, ਇਸ ਲਈ ਲੋਕ ਇਸ ਨੂੰ ਬਹੁਤ ਕੰਮ ਦੇਂਦੇ ਸਨ। ਝੂਠੇ ਲਾਰੇ ਇਸ ਨੇ ਕਦੇ ਨਹੀਂ ਸੀ ਲਾਏ। ਜੇ ਕੰਮ ਸਮੇਂ ਸਿਰ ਕਰ ਸਕਦਾ ਸੀ ਤਾਂ ਹੱਥ ਪਾਉਂਦਾ ਸੀ, ਨਹੀਂ ਤਾਂ ਪਹਿਲੋਂ ਹੀ ਜਵਾਬ ਦੇ ਦੇਂਦਾ ਸੀ। ਇਹਨਾਂ ਗੁਣਾਂ ਦੇ ਕਾਰਣ ਸੰਤੂ ਨੂੰ ਕੰਮ ਦਾ ਕੋਈ ਘਾਟਾ ਨਹੀਂ ਸੀ। ਚੰਗਾ ਆਦਮੀ ਸੀ ਅਰ ਹੁਣ ਬੁਢੇ ਹੋਇਆਂ ਉਸ ਨੂੰ ਰੱਬ ਵਾਲੇ ਪਾਸੇ ਦਾ ਫਿਕਰ ਲਗਾ।

ਜਦ ਉਹ ਜਵਾਨ ਸੀ ਤੇ ਇਕ ਦੁਕਾਨਦਾਰ ਦੀ ਨੌਕਰੀ ਕਰਦਾ ਸੀ ਤਾਂ ਉਸ ਦੀ ਵਹੁਟੀ ਮਰ ਗਈ ਅਤੇ ਤਿੰਨਾਂ ਵਰ੍ਹਿਆਂ ਦਾ ਮੁੰਡਾ ਛੋੜ ਗਈ। ਸੰਤੂ ਦਾ ਖਿਆਲ ਇਸ ਮੁੰਡੇ ਨੂੰ ਆਪਣੀ ਭੈਣ ਪਾਸ ਭਜਣ ਦਾ ਹੋਇਆ, ਪਰ ਫੇਰ ਇਸ ਦੇ ਮਨ ਨੇ ਪਤਾ ਨਹੀਂ ਕੀ ਆਖਿਆ, ਮਾਲਕ ਦੀ ਨੌਕਰੀ ਛੱਡਕੇ ਸੰਤੂ ਨੇ ਇਸ ਭੋਹਰੇ ਵਿਚ ਆਪਣੀ ਦੁਕਾਨ ਪਾ ਲਈ ਅਰ ਮੁੰਡੇ ਨੂੰ ਆਪਣੇ ਕੋਲ ਰਖ ਕੇ ਪਾਲਦਾ ਰਿਹਾ। ਰੱਬ ਡਾਢੇ ਦੀਆਂ ਖੇਡਾਂ, ਮੁੰਡਾ ਜਦ ਸੋਲਾਂ ਵਰ੍ਹਿਆਂ ਦਾ ਗਭਰੂ ਹੋਇਆ ਅਤੇ ਪਿਓ ਨੂੰ ਕੁਝ ਖੱਟਕੇ ਖਵਾਉਣ ਜੋਗਾ ਬਣਿਆ ਤਾਂ ਸੱਤ ਦਿਨ ਮੋਹਰਕੇ ਤਾਪ ਦੇ ਪਿਛੋਂ ਉਹ ਭੀ ਮਰ ਗਿਆ ਅਰ ਸੰਤੂ ਇਕੱਲਾ ਰਹਿ ਗਿਆ। ਆਪਣੇ ਪੁੱਤਰ ਦਾ ਸਸਕਾਰ ਅਰ ਕਿਰਿਆ ਕਰਮ ਕਰਕੇ ਸੰਤੂ ਨੂੰ ਦੁਨੀਆਂ ਹਨੇਰ ਅਰ ਰੱਬ ਆਪਣਾ ਵੈਰੀ ਦਿਸੇ। ਕਈ ਵੇਰੀ ਉਸ ਨੇ ਪ੍ਰਾਰਥਨਾਂ ਕੀਤੀ-"ਰੱਬਾ ਹੁਣ ਮੈਨੂੰ ਭੀ ਸੱਦ ਲੈ, ਮੇਰਾ ਮੁੰਡਾ ਲਿਆ ਈ, ਮੈਨੂੰ ਕਾਹਨੂੰ ਛਡਿਆ ਈ। ਮੈਨੂੰ ਬੁਢੇ ਨੂੰ ਮੌਤ ਕਿਉਂ ਨਹੀਂ ਆਉਂਦੀ ?" ਇਸ ਪ੍ਰਕਾਰ ਲੱਕ ਤੇ ਦਿਲ ਟੁਟਿਆਂ ਉਸ ਨੇ ਮੰਦਰ ਵਿਚ ਜਾਣਾ ਭੀ ਛਡ ਦਿਤਾ। ਇਕ ਦਿਨ ਸੰਤੂ ਦੇ ਪਿੰਡ ਦਾ ਇਕ ਭਲਾ ਪੁਰਸ਼ ਤੀਰਥ ਯਾਤਰਾ ਤੋਂ ਮੁੜਿਆ ਹੋਇਆ ਰਾਹ ਵਿਚ ਸੰਤੂ ਪਾਸ ਆ ਠਹਿਰਿਆ। ਸੰਤੂ ਨੇ ਆਪਣੇ ਦਿਲ ਦਾ ਹਾਲ ਉਸ ਨੂੰ ਖੋਹਲ ਸੁਣਾਇਆ ਤੇ ਆਖਣ ਲਗਾ-'ਮਹਾਤਮਾਂ

ਜੀ, ਮੈਨੂੰ ਜੀਵਨ ਦੀ ਹੁਣ ਕੋਈ ਇਛਿਆ ਨਹੀਂ, ਮੈਂ ਤਾਂ ਹਰ ਘੜੀ ਰਬ ਪਾਸੋਂ ਮੌਤ ਮੰਗਦਾ ਹਾਂ। ਮੇਰਾ ਹੁਣ ਕੌਣ ਸਹਾਰਾ ਰਿਹਾ ਹੈ?" ਬੁਢੇ ਮਹਾਤਮਾ ਨੇ ਆਖਿਆ- "ਸੰਤੂ, ਇਉਂ ਨਹੀਂ ਆਖੀਦਾ, ਸਾਨੂੰ ਰਬ ਦੇ ਕੰਮਾਂ ਦਾ ਕੀ ਪਤਾ? ਸਾਰਾ ਕਾਰਖਾਨਾ ਸਾਡੀ ਅਕਲ ਨਾਲ ਨਹੀਂ, ਰਬ ਦੀ ਮਨਸ਼ਾ ਨਾਲ ਚਲ ਰਿਹਾ ਹੈ। ਜੇ ਕਰਤਾਰ ਨੂੰ ਇਹੀ ਭਾਉਂਦਾ ਸੀ ਕਿ ਤੇਰਾ ਮੁੰਡਾ ਜੰਮੇ ਅਰ ਸੋਲਾਂ ਸਾਲ ਪਿਛੋਂ ਮਰ ਜਾਵੇ, ਤਾਂ ਇਹੋ ਚੰਗੀ ਗਲ ਹੈ। ਜੇਹੜਾ ਤੂੰ ਨਿਰਾਸ ਹੋਇਆ ਹੈਂ, ਉਸ ਦਾ ਇਹ ਕਾਰਨ ਹੈ ਕਿ ਤੂੰ ਨਿਰੋਲ ਆਪਣੇ ਵਾਸਤੇ ਜੀਵਨ ਦੀ ਇਛਿਆ ਰਖਦਾ ਹੈਂ।" ਸੰਤੂ ਨੇ ਪੁਛਿਆ-'ਹੋਰ ਮੈਂ ਕਿਸਦੇ ਵਾਸਤੇ ਜੀਵਾਂ?' ਮਹਾਤਮਾ ਨੇ ਆਖਿਆ-'ਸੰਤੂ, ਰਬ ਦੇ ਵਾਸਤੇ ਜੀਉ। ਉਸ ਨੇ ਤੈਨੂੰ ਜਾਨ ਦਿਤੀ, ਤੂੰ ਉਸ ਦੇ ਵਾਸਤੇ ਜੀ। ਜਦ ਤੂੰ ਰਜ਼ਾ ਵਿਚ ਰਹਿਣਾ ਅਰੰਭ ਕੀਤਾ, ਦੁਖ ਹਟ ਜਾਵੇਗਾ ਤੇ ਤੈਨੂੰ ਹੁਣੇ ਹੀ ਸੁਖ ਭਾਸੇਗਾ' ਸੰਤੂ ਕੁਝ ਚਿਰ ਚੁਪ ਰਿਹਾ ਤੇ ਫੇਰ ਪੁਛਣ ਲਗਾ- 'ਰਬ ਦੀ ਰਜ਼ਾ ਵਿਚ ਕਿਦਾਂ ਜੀਵੀਏ?' ਮਹਾਤਮਾ ਬੋਲਿਆ- 'ਇਹ ਗਲਾਂ ਸੰਤਾਂ ਮਹਾਤਮਾ ਦੀਆਂ ਹਨ। ਜੇ ਤੂੰ ਗੁਰਮੁਖੀ ਪੜ੍ਹ ਸਕਦਾ ਹੈਂ, ਤਾਂ ਜਾਕੇ ਸੁਖਮਨੀ ਸਾਹਿਬ ਦਾ ਗੁਟਕਾ ਲੈ ਆ, ਓਥੋਂ ਤੈਨੂੰ ਪਤਾ ਲਗੇਗਾ ਕਿ ਰਜ਼ਾ ਕੀ ਹੈ।'

ਮਹਾਤਮਾ ਦੇ ਬਚਨ ਸੰਤੂ ਦੇ ਹਿਰਦੇ ਵਿਚ ਖੁਭ ਗਏ ਅਰ ਉਸ ਨੇ ਉਸੇ ਦਿਨ ਬਾਜ਼ਾਰੋਂ ਮੋਟੇ ਟਾਇਪ ਦਾ ਗੁਟਕਾ ਲਿਆਕੇ ਪਾਠ ਸ਼ੁਰੂ ਕੀਤਾ। ਇਹਪਾਠ ਉਹ ਹਰ ਰੋਜ਼

ਨੇਮ ਨਾਲ ਕਰਦਾ ਸੀ ਅਰ ਪਾਠ ਕੀਤਿਆਂ ਉਸ ਨੂੰ ਧੀਰਜ ਆਉਂਦਾ ਸੀ। ਕਿਸੇ ੨ ਰਾਤ ਉਸ ਦੇ ਦੀਵੇ ਵਿਚ ਤੇਲ ਮੁਕ ਜਾਵੇ, ਪਰ ਉਸ ਦਾ ਜੀ ਗੁਟਕਾ ਛਡਣ ਨੂੰ ਨਾ ਕਰੇ। ਜਿਉਂ ਜਿਉਂ ਪੜ੍ਹਦਾ ਗਿਆ, ਉਸ ਨੂੰ ਪਤਾ ਲਗਾ ਕਿ ਰੱਬ ਉਸ ਤੋਂ ਕੀ ਮੰਗਦਾ ਹੈ ਅਤੇ ਰੱਬ ਦੀ ਰਜ਼ਾ ਵਿਚ ਕਿੱਦਾਂ ਰਹੀਦਾ ਹੈ। ਉਸ ਦਾ ਮਨ ਫੁਲ ਵਾਂਗ ਹੋਲਾ ਹੁੰਦਾ ਗਿਆ। ਇਸ ਤੋਂ ਪਹਿਲਾਂ ਸੌਣ ਲਗਿਆਂ ਉਸ ਦਾ ਮਨ ਉਦਾਸੀ ਤੇ ਚਿੰਤਾ ਦਾ ਭਰਿਆ ਹੋਇਆ ਰਹੇ ਤੇ ਆਪਣੇ ਮੁੰਡੇ ਨੂੰ ਯਾਦ ਕਰਕੇ ਰੱਬ ਨੂੰ ਗਾਲ੍ਹਾਂ ਕਢਿਆ ਕਰੇ, ਹੁਣ ਸੌਣ ਲਗਿਆਂ ਸੰਤੂ ਆਖਦਾ ਸੀ:-

ਜਾਕਉ ਆਇ ਸੋਈ ਬਿਹਾਝਹੁ ਹਰਿ ਗੁਰ
ਤੇ ਮਨਹਿ ਬਸੇਰਾ ॥ ਨਿਜ ਘਰ ਮਹਲੁ
ਪਾਵਹੁਸੁਖ ਸਹਿਜੇ ਬਹੁਰਿ ਨ ਹੋਇਗੋ ਫੇਰਾ।

ਹੁਣ ਤੋਂ ਸੰਤੂ ਦਾ ਜੀਵਨ ਬਦਲ ਗਿਆ। ਅਗੇ ਉਹ ਉਦਾਸੀ ਨੂੰ ਦੂਰ ਕਰਨ ਲਈ ਕਦੀ ੨ ਘੁਟ ਕੁ ਪੀ ਲੈਂਦਾ ਸੀ ਤੇ ਨਸ਼ਾ ਭਾਵੇਂ ਨਾ ਚੜ੍ਹੇ ਪਰ ਲੋਕਾਂ ਨੂੰ ਮਖੌਲ ਕਰਨ ਲਗ ਜਾਂਦਾ ਸੀ। ਕਿਸੇ ੨ ਨੂੰ ਗਾਲ੍ਹਾਂ ਭੀ ਕਢ ਬਹਿੰਦਾ ਸੀ। ਹੁਣ ਇਹ ਗੱਲਾਂ ਛੁਟ ਗਈਆਂ। ਉਸ ਦੇ ਜੀਵਨ ਵਿਚ ਅਧਾਰ ਤੇ ਸ਼ਾਂਤੀ ਆ ਗਈ। ਸਵੇਰ ਤੋਂ ਤ੍ਰਿਕਾਲਾਂ ਤਕ ਕੰਮ ਕਰਦਾ ਸੀ ਤੇ ਕੰਮ ਮੁਕਾਕੇ ਦੀਵੇ ਨੂੰ ਦੀਵਕੀ ਤੋਂ ਲਾਹਕੇ ਛੋਟੇ ਸਟੂਲ ਤੇ ਧਰਦਾ ਤੇ ਦਰੀ ਵਿਚੋਂ ਗੁਟਕਾ ਲਿਆਕੇ ਉਸ ਦਾ ਪਾਠ ਕਰਦਾ ਤੇ ਮੁੜ ੨ ਕੇ ਪੜ੍ਹਿਆਂ ਉਸ ਨੂੰ ਵਧੇਰੀ

ਸਮਝ ਆਵੇ। ਮਨ ਹੌਲਾ ਤੇ ਰਸ ਭਰਿਆ ਜਾਪੇ। ਇਕ ਰਾਤ ਪਾਠ ਕਰਦਾ ਕਰਦਾ ਸੰਤੂ ਇਹਨਾਂ ਤੁਕਾਂ ਤੇ ਅਟਕ ਗਿਆ ਤੇ ਹੌਲੀ ਹੌਲੀ ਪੜ੍ਹਨ ਲਗਾ-

"ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥
ਲਾਖ ਕਰੋਰੀ ਬੰਧੁਨ ਪਰੈ ॥
ਹਰਿ ਕਾ ਨਾਮੁ ਜਪਤ ਨਿਸਤਰੈ ॥
ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥
ਹਰਿ ਕਾ ਨਾਮੁ ਜਪਤ ਆਘਾਵੈ ॥
ਜਿਹ ਮਾਰਗ ਇਹ ਜਾਤ ਇਕੇਲਾ ॥
ਤਹ ਹਰਿ ਕਾ ਨਾਮੁ ਸੰਗਿ ਹੋਤ ਸੁਹੇਲਾ ॥
ਐਸਾ ਨਾਮੁ ਮਨੁ ਸਦਾ ਧਿਆਈਐ ॥
ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥"

ਇਸੇ ਸ਼ਬਦ ਨੂੰ ਮੁੜ ੨ ਪੜ੍ਹਕੇ ਉਸ ਦੇ ਮਨ ਨੂੰ ਧੀਰਜ ਆਵੇ। ਦੁਖ ਕੀ ਚੀਜ਼ ਹੈ? ਬੰਧਨ ਕਾਹਦੇ ਹਨ? ਤ੍ਰਿਸ਼ਨਾਂ ਕਿਸ ਗ਼ਲ ਦੀ ਹੈ ਅਤੇ ਇਨ੍ਹਾਂ ਦੁਖਾਂ ਅਰ ਵੇਦਨਾਂ ਦਾ ਇਲਾਜ ਕੀ ਹੈ ? ਇਸ ਦਾ ਉਸ ਨੂੰ 'ਨਾਮ' ਇਕੋ ਜਵਾਬ ਮਿਲਿਆ। ਫੇਰ 'ਨਾਮ' ਨੂੰ ਸੋਚਦਾ ੨ ਉਹ ਅਗਾਂਹ ਪਾਠ ਕਰਨ ਲਗਾ ਅਤੇ ਇਥੇ ਪਹੁੰਚਿਆ:-

ਨਾਨਾ ਰੂਪ ਨਾਨਾ ਜਾਕੇ ਰੰਗ ॥
ਨਾਨਾ ਭੇਖ ਕਰੇ ਇਕ ਰੰਗ ॥
ਨਾਨਾ ਬਿਧਿ ਕੀਨੋ ਬਿਸਥਾਰੁ ॥
ਪ੍ਰਭੁ ਅਬਿਨਾਸੀ ਏਕੰਕਾਰ ॥

ਨਾਨਾ ਚਲਤ ਕਰੇ ਖਿਨ ਮਾਹਿ ॥
ਪੂਰਿ ਰਹਿਓ ਪੂਰਨੁ ਸਭ ਠਾਇ ॥
ਨਾਨਾ ਬਿਧ ਕਰਿ ਬਨਤ ਬਨਾਈ ॥
ਅਪਨੀ ਕੀਮਤ ਆਪੇ ਪਾਈ ॥
ਸਭ ਘਟ ਤਿਸਕੇ ਸਭ ਤਿਸਕੇ ਠਾਉ ॥
ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥

ਇਥੇ ਪਹੁੰਚਕੇ ਉਸ ਨੂੰ ਖਿਆਲ ਆਇਆ ਜੋ ਰਬ ਸਾਰੇ ਘਟਾਂ ਵਿਚ ਵਸਦਾ ਹੈ ਅਰ ਸਾਰੇ ਨਾਉਂ ਉਸ ਦੇ ਹੀ ਹਨ, ਤਾਂ ਮੈਨੂੰ ਕਿਉਂ ਨਹੀਂ ਦਿਸਦਾ ? ਕੀ ਮੈਨੂੰ ਭੀ ਕਦੇ ਰਬ ਦੇ ਦਰਸ਼ਨ ਹੋਣਗੇ । ਦਰਸ਼ਨ ਨਾਲ ਸ਼ਾਂਤੀ ਆਉਣੀ ਹੈ ਅਰ ਦਰਸ਼ਨ ਘਟਾਂ ਵਿਚ ਵਸਕੇ ਦੇਂਦਾ ਹੈ । ਮੈਨੂੰ ਭੀ ਕਦੀ ਝਲਕਾਰਾ ਵਜੇਗਾ ?' ਇਹੀ ਸੋਚਦਿਆਂ ਸੰਤੂ ਨੂੰ ਨੀਂਦਰ ਆ ਗਈ । ਦੀਵਾ ਜਗਦਾ ਰਿਹਾ ਅਤੇ ਸੰਤੂ ਊਂਘਦਾ ਰਿਹਾ । ਅਚਨਚੇਤ ਉਸ ਨੂੰ ਆਵਾਜ ਕੰਨੀ ਪਈ । ਇਹ ਆਵਾਜ਼ ਇਉਂ ਸੀ, ਜਿਦਾਂ ਕੋਈ ਉਸ ਦੇ ਕੰਨ ਦੇ ਪਾਸ ਬੋਲ ਰਿਹਾ ਹੋਵੇ । ਤ੍ਰਬਕਕੇ ਸੰਤੂ ਜਾਗਿਆ ਅਤੇ ਕਿਹਾ-'ਕੌਣ ਹੈ' ਉਸ ਨੇ ਚਾਰੇ ਪਾਸੇ ਵੇਖਿਆ, ਦਰਵਾਜ਼ੇ ਵਲ ਵੇਖਿਆ, ਉਧਰ ਭੀ ਕੋਈ ਨਹੀਂ ਸੀ । ਉਸ ਨੇ ਡਰਦਿਆਂ ਹੌਲੀ ਜਿਹੀ ਫੇਰ ਕਿਹਾ-'ਕੌਣ ਹੈ ?' ਤਾਂ ਉਸ ਨੂੰ ਬਿਲਕੁਲ ਸਾਫ ਅਰ ਬਰੀਕ ਆਵਾਜ਼ ਕੰਨੀ ਪਈ–'ਸੰਤੂ ਕਲ੍ਹ ਮੈਂ ਤੇਰੀ ਗਲੀ ਆਵਾਂਗਾ । ਮੈਨੂੰ ਵੇਖਣਾ ਈਂ ਤਾਂ ਉਡੀਕੀਂ ।'

ਸੰਤੂ ਨੇ ਚੌਕੱਨੇ ਹੋਕੇ ਅੰਗੜਾਈ ਲਈ। ਫਰਸ਼ ਤੋਂ ਉਠਿਆ, ਅਖਾਂ ਨੂੰ ਮਲਿਆ, ਪਰ ਇਹ ਪਤਾ ਨਾ ਲਗੇ ਕਿ ਇਹ ਮੈਂ ਸੁਪਨਾ ਵੇਖਿਆ ਹੈ ਕਿ ਸਚੀ ਮੁਚੀ ਆਵਾਜ਼ ਪਈ ਹੈ। ਦੀਵਾ ਬੁਝਾਕੇ ਉਹ ਮੰਜੀ ਤੇ ਜਾ ਲੇਟਿਆ ਅਰ ਸੌਂ ਗਿਆ।

ਦੂਜੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਉਠਕੇ ਉਸ ਨੇ ਇਸ਼ਨਾਨ ਪਾਣੀ ਕੀਤਾ ਅਰ ਆਪਣੇ ਕੰਮ ਤੇ ਆ ਬੈਠਾ। ਰਾਤ ਵਾਲੀ ਗਲ ਉਸ ਨੂੰ ਯਾਦ ਸੀ। ਕਦੀ ਉਹ ਇਸ ਨੂੰ ਸੁਪਨਾਂ ਸਮਝੇ ਤੇ ਕਦੀ ਆਖੇ-'ਆਵਾਜ਼ ਸਚੀ ਸੀ ਅਰ ਮੈਂ ਹੋਸ਼ ਹਵਾਸ ਵਿਚ ਕੰਨੀਂ ਸੁਣੀ ਸੀ ਤੇ ਜੇ ਹੋਰ ਲੋਕ ਅਕਾਸ਼ ਬਾਣੀ ਸੁਣਦੇ ਰਹੇ ਹਨ ਤਾਂ ਕੀ ਪਤਾ ਮੈਨੂੰ ਭੀ ਅਕਾਸ਼ ਬਾਣੀ ਆਈ ਹੋਵੇ'। ਇਸ ਸੋਚ ਵਿਚ ਉਹ ਬਾਰੀ ਦੇ ਪਾਸ ਬਹਿਕੇ ਅਰ ਓਥੇ ਹੀ ਆਰ, ਧਾਗਾ ਅਰ ਅਧ-ਸੀਤੀਆਂ ਜੁਤੀਆਂ ਫੜਕੇ ਕੰਮ ਨੂੰ ਜੁਟ ਗਿਆ ਅਰ ਜਦ ਖੜਾਕ ਸੁਣੇ, ਬੈਠਾ ੨ ਬਾਰੀ ਵਿਚੋਂ ਵੇਖ ਲਵੇ ਜੇ ਕੋਈ ਓਪਰੀ ਜੁਤੀ ਹੋਵੇ ਤਾਂ ਸਿਰ ਚੁਕਕੇ ਉਤਾਂਹ ਵੇਖ ਲਵੇ।

ਪਹਿਲਾਂ ਇਕ ਮਾਸ਼ਕੀ ਲੰਘਿਆ ਫੇਰ ਕਸਾਈਆਂ ਦਾ ਇਕ ਮੁੰਡਾ ਦੌੜਦਾ ਗਿਆ ਅਤੇ ਇਸ ਦੇ ਪਿਛੋਂ ਇਕ ਬੁਢਾ ਮੇਹਤਰ ਪੁਰਾਣੇ ਫੌਜੀ ਬੂਟ ਪਾਕੇ ਹੌਲੀ ਹੌਲੀ ਆਇਆ।

ਇਸ ਦਾ ਨਾਮ ਬਿਸ਼ਨਾ ਸੀ ਅਤੇ ਇਸ ਨੇ ਅਫਰੀਕਾ ਵਾਲੀ ਬੋਇਰਾਂ ਦੀ ਲੜਾਈ ਵਿਚ ਹਿਸਾ

ਲਿਆ ਹੋਇਆ ਸੀ, ਪਰ ਹੁਣ ਬਹੁਤ ਬੁਢਾ ਹੋਣ ਦੇ ਕਾਰਨ ਪਿੰਨਸ਼ਨ ਤੇ ਸੀ। ਪਿੰਨਸ਼ਨ ਕੇਵਲ ੩) ਰੁਪਏ ਮਹੀਨਾ ਸੀ, ਇਸ ਲਈ ਗਲੀਆਂ ਸਾਫ ਕਰਕੇ ਉਹ ਕੁਝ ਹੋਰ ਰੁਪਏ ਬਣਾ ਲੈਂਦਾ ਸੀ ਅਰ ਇਦਾਂ ਗੁਜ਼ਾਰਾ ਤੋਰਦਾ ਸੀ। ਅੱਜ ਭੀ ਉਹ ਸਦਾ ਵਾਂਗੂ ਝਾੜੂ ਹਥ ਵਿਚ ਫੜਕੇ ਸਫਾਈ ਕਰਨ ਨੂੰ ਆਇਆ। ਸੰਤੂ ਮੂੰਹ ਵਿਚ ਆਖਣ ਲਗਾ, ਮੈਂ ਭੀ ਝੱਲਾ ਹੋ ਚਲਿਆ ਹਾਂ। ਬਿਸ਼ਨਾ ਮੋਹਤਰ ਝਾੜੂ ਚੁਕਕੇ ਆਇਆ ਹੈ ਤੇ ਮੈਂ ਉਸ ਨੂੰ ਰਬ ਦੇ ਭੁਲੇਖੇ ਸਿਰ ਚੁਕਕੇ ਵੇਖਦਾ ਹਾਂ, ਮੈਂ ਭੀ ਚੰਗਾ ਬੁਢਾ ਮੂਰਖ ਹਾਂ।

ਜੁਤੀ ਦੇ ਤੱਲੇ ਨੂੰ ਦੋ ਕੁ ਤੋਪੇ ਲਾਕੇ ਉਸ ਨੇ ਫੇਰ ਬਿਸ਼ਨੇ ਵਲ ਵੇਖਿਆ। ਪੋਹ ਦਾ ਮਹੀਨਾ, ਸਵੇਰ ਦਾ ਵਕਤ, ਕੰਕਰ ਪਵੇ, ਹਥ ਪੈਰ ਆਕੜਦੇ ਜਾਵਣ, ਬਿਸ਼ਨਾ ਵਿਚਾਰਾ ਠੰਡੀ ਹਵਾ ਤੋਂ ਬਚਣ ਲਈ ਇਕ ਗੁਠ ਵਿਚ ਲੁਕਿਆ ਖੜਾ ਸੀ। ਬਿਰਧ ਅਵਸਥਾ, ਸਰੀਰ ਵਿਚ ਆਸੰਗ ਨਹੀਂ ਸੀ। ਝਾੜੂ ਕਿਦਾਂ ਦੇਵੇ ?

ਸੰਤੂ ਨੇ ਸੋਚਿਆ, ਵਿਚਾਰਾ ਬਹੁਤ ਬੁਢਾ ਹੈ। ਇਸ ਨੂੰ ਅੰਦਰ ਬੁਲਾਕੇ ਚਾਹ ਕਿਉਂ ਨਾਂ ਪਿਆਵਾਂ ? ਆਪਣੀ ਆਰ ਨੂੰ ਠੋਕਕੇ ਸੰਤੂ ਉਠਿਆ ਅਤੇ ਤਾਂਬੀਆ ਚੁਲ੍ਹੇ ਤੇ ਧਰਕੇ ਪਾਣੀ ਉਬਲਣਾ ਧਰ ਦਿਤਾ, ਫੇਰ ਬਾਰੀ ਵਿਚ ਜਾਕੇ ਉਸ ਨੇ ਬਿਸ਼ਨੇ ਨੂੰ ਇਸ਼ਾਰਾ ਕੀਤਾ ਅਤੇ ਆਪ ਬੂਹਾ ਖੋਲ੍ਹਣ ਲਈ ਗਿਆ। ਬੂਹਾ

ਖੋਲ੍ਹਕੇ ਉਸ ਨੇ ਆਖਿਆ—'ਆ ਸਜਣਾਂ ਅੰਦਰ ਆਕੇ ਅੱਗ ਸੇਕ।'

'ਰਬ ਤੇਰਾ ਭਲਾ ਕਰੇ, ਮੇਰੀਆਂ ਤਾਂ ਹਡੀਆਂ ਵਿਚ ਪਾਲਾ ਵੜ ਗਿਆ ਹੈ' ਇਹ ਆਖਕੇ ਬਿਸ਼ਨਾ ਅੰਦਰ ਆਇਆ ਅਤੇ ਔਣ ਲਗਿਆਂ ਆਪਣੇ ਪੈਰਾਂ ਤੋਂ ਮਿੱਟੀ ਲਾਹੁਣ ਲਗਿਆਂ ਸੰਭਲ ਨ ਸਕਿਆ ਤੇ ਡਿਗ ਪਿਆ। ਸੰਤੂ ਨੇ ਆਖਿਆ—'ਜਾਣ ਭੀ ਦੇਹ, ਪੈਰ ਨ ਸਾਫ ਕਰ, ਮੈਂ ਸਫ਼ ਆਪੇ ਝਾੜ ਲਵਾਂਗਾ, ਇਥੇ ਆਕੇ ਬਹਿ ਜਾ ਅਰ ਚਾਹ ਪੀ।'

ਇਕ ਗਲਾਸ ਚਾਹ ਦਾ ਭਰ ਕੇ ਉਸ ਨੇ ਬਿਸ਼ਨੇ ਨੂੰ ਦਿਤਾ ਤੇ ਦੂਜੇ ਛੰਨੇ ਵਿਚ ਪਾਕੇ ਆਪ ਪੀਣ ਲਗਾ। ਬਿਸ਼ਨੇ ਨੇ ਛੇਤੀ ਗਲਾਸ ਮੁਕਾ ਲਿਆ ਤੇ ਸੰਤੂ ਨੇ ਇਕ ਹੋਰ ਭਰ ਦਿੱਤਾ, ਪਰ ਚਾਹ ਪੀਂਦਿਆਂ ਵੀ ਸੰਤੂ ਦੀ ਨਜ਼ਰ ਬਾਜ਼ਾਰ ਵਲ ਰਹੀ, ਕਿਤੇ ਰੱਬ ਲੰਘ ਨਾ ਜਾਵੇ।

ਬਿਸ਼ਨੇ ਪੁਛਿਆ—'ਕਿਸ ਦੀ ਉਡੀਕ ਹੈ ?'

ਸੰਤੂ—'ਹੈ, ਮੈਂ, ਆਹੋ, ਗਲ ਤਾਂ ਕਮਲਿਆਂ ਵਾਲੀ ਹੈ, ਪਰ ਰਾਤ ਮੈਂ ਜੋ ਕੁਝ ਸੁਣਿਆ, ਉਹ ਮੇਰੇ ਦਿਲ ਵਿਚੋਂ ਨਿਕਲਦਾ ਨਹੀਂ, ਪਤਾ ਨਹੀਂ ਉਹ ਸੁਪਨਾ ਸੀ ਕਿ ਸਚੀ ਗਲ ਸੀ, ਤੂੰ ਸੁਖਮਨੀ ਸਾਹਿਬ ਦਾ ਪਾਠ ਕਰਦਾ ਹੈਂ ?'

ਬਿਸ਼ਨਾ-'ਨਹੀਂ, ਮੈਂ ਮੂਰਖ ਮਿਹਤਰ ! ਮੈਂ ਤਾਂ ਪਾਪੀ ਹਾਂ, ਮੈਨੂੰ ਪਾਠ ਦਾ ਕੀ ਪਤਾ ?'

ਸੰਤੂ—'ਮੈਂ ਰਾਤ ਪਾਠ ਕਰਦਾ ਸਾਂ ਪਾਠ । ਪਿਛੋਂ ਕੁਝ ਊਂਘ ਜਿਹੀ ਆ ਗਈ ਤੇ ਮੇਰੇ ਕੰਨ ਵਿਚ ਆਵਾਜ਼ ਪਈ-'ਸੰਤੂ ! ਕਲ੍ਹ ਮੈਂ ਤੇਰੀ ਗਲੀ ਆਵਾਂਗਾ, ਮੈਨੂੰ ਵੇਖਣਾ ਈਂ ਤਾਂ ਉਡੀਕੀ"। ਮੈਂ ਸੋਚਦਾ ਸਾਂ ਭਾਈ ਸ਼ਾਂਤੀ ਰਬ ਦੇ ਨਾਮ ਵਿਚ ਹੈ, ਦਰਸ਼ਨ ਬਿਨਾਂ ਸ਼ਾਂਤੀ ਨਹੀਂ । ਕੀ ਮੈਂ ਭੀ ਕਦੀ ਦਰਸ਼ਨ ਕਰਾਂਗਾ ?' ਬਿਸ਼ਨੇ ਨੂੰ ਇਸ ਗਲ ਦੀ ਸਮਝ ਨ ਪਈ ਉਸ ਨੇ ਗਿਲਾਸ ਮੁਕਾਕੇ ਮੂਧਾ ਰਖ ਦਿਤਾ, ਪਰ ਸੰਤੂ ਨੇ ਫੇਰ ਭਰ ਦਿਤਾ ।

ਸੰਤੂ:-'ਪੀ, ਮਿੱਤਰਾ, ਪੀ ! ਕੋਧਰੇ ਦੀ ਰੋਟੀ ਖਾਣ ਵਾਸਤੇ ਗੁਰੂ ਨਾਨਕ ਜੀ ਏਮਨਾ ਬਾਦ ਗਏ । ਮਾਈ ਦਾ ਖੱਦਰ ਦਾ ਚੋਲਾ ਪਹਿਨਣ ਲਈ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਅਪੜੇ । ਗ਼ਰੀਬਾਂ ਦੇ ਘਰ ਤਾਂ ਸਾਂਈ ਟੁਰਕੇ ਆਉਂਦਾ ਹੈ, ਜੇ ਇਉਂ ਨ ਕਰੇ ਤਾਂ ਗਰੀਬਾਂ ਦੀ ਜਾਹ ਕਿਥੇ ? ਤੀਰਥ ਯਾਤਰਾ ਪੁੰਨ ਦਾਨ ਅਮੀਰਾਂ ਦੇ ਕੰਮ । ਅਸੀਂ ਤਾਂ ਘਰ ਆਏ ਰਬ ਨੂੰ ਸੁਕੀ ਰੋਟੀ ਅਤੇ ਰੁਖੀ ਚਾਹ ਦੇ ਸਕਦੇ ਹਾਂ, ਪਰ ਸਾਈਂ ਹੋਇਆ ਜੁ ਗਰੀਬਾਂ ਦਾ ਪਾਤਸ਼ਾਹ, ਆਪੇ ਕਦੀ ਆਵੇਗਾ।

ਬਿਸ਼ਨੇ ਨੂੰ ਚਾਹ ਭੁਲ ਗਈ, ਉਸ ਦੀਆਂ ਅੱਖਾਂ ਤੋਂ ਹੰਝੂ ਵਗ ਤੁਰੇ ਤੇ ਗੋਲ ੨ ਅੱਥਰੂ ਗੱਲ੍ਹਾਂ ਤੋਂ ਉਤਰਕੇ ਤਲੇ ਡਿਗੇ, ਸੰਤੂ ਨੇ ਆਖਿਆ:'ਹੋਰ ਚਾਹ ਪੀ ਭਈ ਸਜਣਾ' ਪਰ ਬਿਸ਼ਨੇ ਨੇ ਆਪਣੇ ਪਾਟੇ ਹੋਏ ਪਰਨੇ ਨਾਲ ਮੂੰਹ ਪੂੰਝਿਆ ਤੇ ਆਖਣ ਲਗਾ:

'ਬਸ ਸਾਂਈ ਤੈਨੂੰ ਨੇਕੀ ਦੇਵੇ, ਤੂੰ ਮੈਨੂੰ ਚਾਹ ਤੇ ਆਤਮ ਅੰਮ੍ਰਿਤ ਦੋਵੇਂ ਪਿਲਾਏ ਹਨ।'

ਸੰਤੂ-ਧੰਨ ਭਾਗ, ਬਿਸ਼ਨਿਆਂ, ਫੇਰ ਵੀ ਆਵੀਂ, ਮੈਨੂੰ ਤੇਰੇ ਆਇਆਂ ਖੁਸ਼ੀ ਹੁੰਦੀ ਹੈ ਜ਼ਰੂਰ ਦਰਸ਼ਨ ਦੇ ਜਾਵੀਂ।'

ਬਿਸ਼ਨਾ ਟੁਰ ਗਿਆ ਤੇ ਸੰਤੂ ਚਾਹ ਮੁਕਾਕੇ ਫੇਰ ਆਪਣੇ ਕੰਮ ਤੇ ਜਾ ਬੈਠਾ। ਕੰਮ ਕਰਦਾ ਕਰਦਾ ਫੇਰ ਬਾਰੀ ਥਾਂਣੀ ਵੇਖੇ ਤੇ ਬੈਠਾ ਰਬ ਨੂੰ ਉਡੀਕੇ। ਦੋ ਸਿਪਾਹੀ ਲੰਘੇ ਤੇ ਫੇਰ ਇਕ ਮੋਚੀ, ਫੇਰ ਦੋ ਭਟਿਆਰਨਾਂ ਲੜਦੀਆਂ ਲੰਘ ਗਈਆਂ, ਫੇਰ ਇਕ ਪੇਂਡੂ ਜ਼ਨਾਨੀ ਪੁਰਾਣੀ ਜੁਤੀ ਪਾਈ ਹੋਈ ਤੇ ਫਟਿਆ ਹੋਇਆ ਪਰਨਾਂ ਸਿਰ ਤੇ ਰਖੀ ਹੋਈ ਆਈ ਤੇ ਸੰਤੂ ਦੀ ਬਾਰੀ ਥੱਲੇ ਹਵਾ ਤੋਂ ਬਚਣ ਲਈ ਖਲੋ ਗਈ। ਸੰਤੂ ਨੇ ਦੇਖਿਆ ਕਿ ਇਸ ਜਨਾਨੀ ਦੇ ਕੁਛੜ ਦੁਧ ਪੀਂਦਾ ਬਚਾ ਹੈ, ਪਾਲੇ ਨਾਲ ਕੰਬਦਾ ਹੈ, ਮਾਂ ਉਸ ਦੇ ਉਦਾਲੇ ਕਪੜਾ ਦੇਣ ਦੀ ਕਰਦੀ ਹੈ, ਪਰ ਉਸ ਦੇ ਪਾਸ ਕਪੜਾ ਨਹੀਂ ਜੋ ਮੁੰਡੇ ਨੂੰ ਪਾਲੇ ਤੋਂ ਬਚਾਵੇ। ਬਾਰੀ ਵਿਚੋਂ ਸੰਤੂ ਨੇ ਮੁੰਡੇ ਦਾ ਰੋਣਾ ਤੇ ਮਾਂ ਦੇ ਮੂੰਹੋਂ-'ਨਾ ਮੇਰਾ ਬੱਚਾ' ਦੀ ਆਵਾਜ਼ ਸੁਣੀ। ਉਹ ਉਠਿਆ ਤੇ ਦਰਵਾਜ਼ਾ ਖੋਲ੍ਹਕੇ ਉਸ ਨੂੰ ਆਖਣ ਲਗਾ-'ਬੀਬੀ, ਬੀਬੀ, ਬੱਚਾ, ਅੰਦਰ ਆ ਜਾ।'

ਜ਼ਨਾਨੀ ਨੇ ਸੁਣਕੇ ਮੂੰਹ ਏਧਰ ਨੂੰ ਕੀਤਾ ਤੇ ਸੰਤੂ ਨੇ ਫੇਰ ਕਿਹਾ:-'ਬੀਬੀ ਬਾਹਰ ਮੁੰਡੇ ਨੂੰ ਲਈ ਫਿਰਦੀ ਹੈਂ, ਅੰਦਰ ਆ ਜਾ, ਇਥੇ ਆਣਕੇ ਮੁੰਡੇ ਤੇ

ਕਪੜਾ ਪਾ, ਐਸ 'ਰਸਤੇ ਆ ਜਾ।'

ਜ਼ਨਾਨੀ ਹੈਰਾਨ ਤਾਂ ਹੋਈ, ਕਿ ਇਹ ਐਨਕਾਂ ਵਾਲਾ ਬੁਢਾ ਕੌਣ ਹੈ, ਪਰ ਉਸ ਨੂੰ ਬਾਬਾ ਵੇਖਕੇ ਅੰਦਰ ਆ ਗਈ। ਸੰਤੂ ਨੇ ਉਸ ਨੂੰ ਮੰਜੇ ਤੇ ਬਿਠਾ ਲਿਆ ਤੇ ਅੰਗੀਠੀ ਉਸ ਦੇ ਨੇੜੇ ਕਰ ਦਿਤੀ ਤੇ ਆਖਣ ਲਗਾ:-
'ਲੈ ਬੀਬੀ ਅਗ ਸੇਕ ਤੇ ਮੁੰਡੇ ਨੂੰ ਦੁਧ ਪਿਆ।'

ਜ਼ਨਾਨੀ-"ਦੁਧ ਕਿਥੇ ? ਮੈਨੂੰ ਰੋਟੀ ਖਾਧਿਆਂ ਤਿੰਨ ਦਿਨ ਹੋ............" ਅਰ ਉਸ ਨੇ ਮੁੰਡੇ ਨੂੰ ਛਾਤੀ ਨਾਲ ਲਾ ਲਿਆ।

ਸੰਤੂ ਨੇ ਇਕ ਆਲੇ ਵਿਚੋਂ ਕੁਝ ਦੁਧ ਕਢਿਆ ਤੇ ਇਕ ਡਬਲ ਰੋਟੀ ਵਿਚ ਪਾਕੇ ਉਸ ਨੂੰ ਦੇਕੇ ਕਿਹਾ, 'ਬੈਠ ਜਾ ਪੁਤਰ. ਬੈਠਕੇ ਇਹ ਛਕ ਲੈ ਤੇ ਮੈਂ ਤੇਰੇ ਮੁੰਡੇ ਨੂੰ ਹੂਟੇ ਦਿਆਂਗਾ, ਮੇਰੇ ਵੀ ਮੁੰਡੇ ਹੁੰਦੇ ਸਨ, ਮੈਨੂੰ ਪਤਾ ਹੈ ਕਿ ਨਿਆਣੇ ਕਿੱਦਾਂ ਖਿਡਾਈਦੇ ਹਨ।'

ਮੁੰਡੇ ਨੂੰ ਮੰਜੇ ਤੇ ਪਾਕੇ ਸੰਤੂ ਉਸ ਨੂੰ ਪਰਚਾਣ ਲਈ ਸੀਟੀ ਵਜਾਣ ਲਗਾ, ਪਰ ਬੁਢਾ ਝੰਦਾ ਸੀ, ਸੀਟੀ ਠੀਕ ਨਾ ਵਜੇ। ਫੇਰ ਉਸਨੇ ਆਪਣੀ ਉਂਗਲੀ ਮੁੰਡੇ ਦੇ ਮੂੰਹ ਦੇ ਨੇੜੇ ਲਿਜਾਕੇ ਪਿਛਾਂਹ ਕਰ ਲਈ। ਇਸ ਤਰਾਂ ਕਰਨ ਨਾਲ ਮੁੰਡੇ ਨੇ ਰੋਣਾ ਬੰਦ ਕਰ ਦਿਤਾ ਅਤੇ ਉਂਗਲੀ ਨੂੰ ਫੜਨ ਲਗਾ। ਹੌਲੀ ੨ ਮੁੰਡਾ ਖੁਸ਼ ਹੋ ਗਿਆ ਤੇ ਖਿੜ ਖਿੜਾਕੇ ਹਸ ਪਿਆ, ਜ਼ਨਾਨੀ ਡਬਲ ਰੋਟੀ ਤੇ ਦੁਧ ਪੀਂਦੀ ਰਹੀ ਤੇ ਆਪਣਾ ਹਾਲ ਦਸਦੀ ਰਹੀ:-

"ਮੇਰਾ ਮਰਦ ਸਿਪਾਹੀ ਹੈ, ਅਠ ਮਹੀਨੇ ਹੋ ਗਏ ਉਸ ਨੂੰ ਲਾਮ ਤੇ ਗਿਆਂ। ਮੈਂ ਪਹਿਲੋਂ ਤਾਂ ਇਕ ਘਰ ਵਿਚ ਨੌਕਰ ਸਾਂ, ਪਰ ਜਦ ਮੇਰਾ ਮੁੰਡਾ ਹੋਇਆ ਤਾਂ ਉਹਨਾਂ ਮੈਨੂੰ ਕਢ ਦਿਤਾ ਅਤੇ ਹੁਣ ਨੌਕਰੀ ਦੀ ਢੂੰਡ ਵਿਚ ਮੁੰਡਾ ਚੁਕਕੇ ਫਿਰਦੀ ਹਾਂ। ਪਤਾ ਲਗਾ ਸੀ ਅਗਲੇ ਪਿੰਡ ਇਕ ਨੌਕਰਿਆਣੀ ਦੀ ਲੋੜ ਹੈ, ਓਥੇ ਚਲੀ ਸਾਂ।"

ਸੰਤੂ:-'ਤੇਰੇ ਪਾਸ ਮੁੰਡੇ ਲਈ ਗਰਮ ਕਪੜਾ ਕੋਈ ਨਹੀਂ?'

ਜ਼ਨਾਨੀ:-"ਕਪੜੇ ਕਿਥੇ ਹੋਣ? ਮੈਂ ਤਾਂ ਆਪਣੀ ਅਖ਼ੀਰੀ ਚਾਦਰ ਕੁਲ ।=) ਨੂੰ ਇਕ ਬਾਣੀਏ ਪਾਸ ਬੰਦ ਰਖ ਦਿਤੀ ਹੈ।"

ਜ਼ਨਾਨੀ ਨੇ ਦੁਧ ਮੁਕਾਕੇ ਮੁੰਡੇ ਨੂੰ ਚੁਕਿਆ ਤੇ ਤੁਰਨ ਲਗੀ। ਸੰਤੂ ਨੇ ਟੋਲ ਕੇ ਆਪਣਾ ਇਕ ਪੁਰਾਣਾ ਕੋਟ ਲਿਆ ਦਿਤਾ "ਲੈ ਇਹ ਲੈ ਲੈ ਇਸ ਨਾਲ ਮੁੰਡੇ ਨੂੰ ਕੱਜ ਲੈ।"

ਜ਼ਨਾਨੀ ਨੇ ਪਹਿਲਾਂ ਕੋਟ ਵੇਖਿਆ ਫੇਰ ਬੁਢੇ ਸੰਤੂ ਵਲ ਵੇਖਿਆ, ਉਸ ਦੀਆਂ ਅਖਾਂ ਵਿਚ ਹੰਝੂ ਭਰ ਆਏ, ਕਹਿਣ ਲਗੀ:-

"ਬਾਬਾ ਜੀ! ਮੈਨੂੰ ਤਾਂ ਕਿਤੇ ਆਪ ਨਿਰੰਕਾਰ ਨੇ ਤੁਸਾਡੇ ਘਰ ਨੇੜੇ ਭੇਜਿਆ, ਨਹੀਂ ਤਾਂ ਮੈਂ ਤੇ ਮੇਰਾ ਮੁੰਡਾ ਪਾਲੇ ਨਾਲ ਮਰ ਜਾਂਦੇ, ਤੁਸਾਂਨੂੰ ਰਬ ਨੇ ਬਾਰੀ ਵਿਚੋਂ ਵੇਖਣ ਲਈ ਆਖਿਆ ਤੇ ਮੈਂ ਗ਼ਰੀਬਣੀ

ਬਚ ਗਈ ।"

ਸੰਤੂ ਨੇ ਮੁਸਕਰਾ ਕੇ ਆਖਿਆ:"ਹਾਂ, ਠੀਕ ਹੈ ਮੈਨੂੰ ਰਬ ਨੇ ਹੀ ਬਾਰੀ ਵਿਚੋਂ ਵੇਖਣ ਲਈ ਆਖਿਆ ਸੀ ।" ਫੇਰ ਉਸ ਨੇ ਰਾਤ ਦਾ ਸੁਪਨਾ ਤੇ ਬਾਰੀ ਵਿਚੋਂ ਬਾਹਰ ਝਾਕਣ ਦਾ ਕਾਰਨ ਦਸਿਆ । ਜ਼ਨਾਨੀ ਕਹਿਣ ਲਗੀ, ਕੀ ਪਤਾ ਸਚੀ ਗਲ ਹੋਵੇ, ਰਬ ਸਭ ਕੁਝ ਕਰ ਸਕਦਾ ਹੈ, ਇਉਂ ਕਹਿਕੇ ਉਸ ਨੇ ਅਧਾ ਕੋਟ ਆਪਣੇ ਉਪਰ ਅਤੇ ਅਧਾ ਮੁੰਡੇ ਉਪਰ ਲਪੇਟਿਆ। ਸੰਤੂ ਨੇ ਉਸ ਨੂੰ ਚਾਦਰ ਛੁਡਾਣ ਲਈ ।=) ਦਿਤੇ ਤੇ ਜ਼ਨਾਨੀ "ਵਾਹ ਰਬ ਜੀ ! ਵਾਹ ਰਬ ਜੀ !" ਕਹਿੰਦੀ ਉਥੋਂ ਤੁਰ ਗਈ ।

ਜ਼ਨਾਨੀ ਦੇ ਟੁਰ ਜਾਣ ਤੇ ਸੰਤੂ ਫੇਰ ਆਪਣੇ ਕੰਮ ਤੇ ਲਗ ਗਿਆ, ਪਰ ਇਕ ਅਖ ਕੰਮ ਵਲ ਤੇ ਇਕ ਅਖ ਬਾਰੀ ਦੇ ਬਾਹਰ । ਕਈ ਲੋਕ ਲੰਘ ਗਏ ਪਰ ਉਹਨਾਂ ਵਿਚੋਂ ਕੋਈ ਅਜਿਹਾ ਨਹੀਂ ਸੀ ਜਿਸ ਨੂੰ ਉਹ ਰਬ ਸਮਝ ਸਕੇ । ਥੋੜੇ ਚਿਰ ਪਿਛੋਂ ਸੇਉ ਵੇਚਣ ਵਾਲੀ ਇਕ ਜ਼ਨਾਨੀ ਉਸ ਦੀ ਬਾਰੀ ਪਾਸ ਆ ਖਲੋਤੀ। ਉਸ ਦੇ ਪਾਸ ਟੋਕਰੀ ਤਾਂ ਵਡੀ ਸੀ, ਪਰ ਸੇਉ ਥੋੜੇ ਰਹਿ ਗਏ ਸਨ । ਪਿਠ ਉਸ ਨੇ ਕੁਝ ਬਾਲਣ ਬੰਨ੍ਹਿਆ ਹੋਇਆ ਸੀ । ਬਾਰੀ ਦੇ ਪਾਸ ਖਲੋਕੇ ਉਸ ਨੇ ਟੋਕਰੀ ਰਖ ਦਿਤੀ ਅਰ ਪਿਠ ਵਾਲੇ ਬਾਲਣ ਵਿਚੋਂ ਜੇਹੜੀਆਂ ਲਕੜਾਂ ਚੁਭਦੀਆਂ ਸਨ ਓਹਨਾਂ ਨੂੰ ਠੀਕ ਕਰਨ ਲਗੀ । ਉਸਨੂੰ ਏਧਰ ਰੁਝਿਆ ਵੇਖਕੇ ਪਾਟੀ ਹੋਈ ਟੋਪੀ ਵਾਲਾ

ਇਕ ਮੁੰਡਾ ਛੇਤੀ ਨਾਲ ਆਇਆ ਅਤੇ ਇਕ ਸੇਉ ਹਥ ਵਿਚ ਫੜਕੇ ਖਿਸਕਣ ਲਗਾ, ਪਰ ਸੇਆਂ ਵਾਲੀ ਮਾਈ ਨੇ ਉਸਨੂੰ ਕੁੜਤੇ ਤੋਂ ਫੜ ਲਿਆ। ਮੁੰਡੇ ਨੇ ਛੁਡਾਣ ਦਾ ਯਤਨ ਕੀਤਾ, ਪਰ ਮਾਈ ਨੇ ਦੋਹਾਂ ਹਥਾਂ ਨਾਲ ਫੜਕੇ ਉਸ ਦੀ ਫਟੀ ਹੋਈ ਟੋਪੀ ਲਾਹਕੇ ਮੌਹ ਮਾਰੀ ਤੇ ਉਸ ਨੂੰ ਜੂੜਿਆਂ ਥੀਂ ਫੜ ਲਿਆ। ਮੁੰਡਾ ਚੀਕਾਂ ਮਾਰੇ ਤੇ ਮਾਈ ਪਈ ਘੂਰਕੇ। ਸੰਤੂ ਨੇ ਆਰ ਸੂਆ ਝਟ ਪਟ ਸੁਟਕੇ ਬੂਹਾ ਖੋਲ੍ਹਿਆ। ਮਾਈ ਉਸ ਮੁੰਡੇ ਨੂੰ ਵਾਲਾਂ ਤੋਂ ਫੜਕੇ ਘਸੀਟਦੀ ਪਈ ਸੀ ਤੇ ਕਹਿੰਦੀ ਸੀ, ਠਾਣੇ ਨੂੰ ਲੈ ਜਾਵਾਂਗੀ। ਮੁੰਡਾ ਚੀਕਦਾ ਸੀ, ਮੈਂ ਸੇਉ ਨਹੀਂ ਚੁਕਿਆ, ਮੈਨੂੰ ਕਿਉਂ ਮਾਰਨੀ ਏਂ, ਛਡ ਵੀ।

ਸੰਤੂ ਨੇ ਇਹਨਾਂ ਨੂੰ ਛੁਡਾਇਆ ਤੇ ਮੁੰਡੇ ਨੂੰ ਹਥੋਂ ਫੜਕੇ ਕਹਿਣ ਲਗਾ:"ਮਾਈ ਇਸ ਨੂੰ ਜਾਣ ਦੇਹ ਤੇ ਰਬ ਦੇ ਨਾਮ ਤੇ ਮਾਫ ਕਰ ਦੇਹ।"

"ਮੈਂ ਇਸਦੀ ਗਤ ਬਣਾਵਾਂਗੀ ਸਾਰੀ ਉਮਰ ਯਾਦ ਰਖੇਗਾ, ਮੈਂ ਇਸ ਸ਼ੈਤਾਨ ਨੂੰ ਠਾਣੇ ਲੈ ਜਾਊਂ।"

ਸੰਤੂ ਨੇ ਮਾਈ ਦੇ ਤਰਲੇ ਕਢੇ:"ਅੰਮਾਂ, ਜਾਣ ਦੇਹ ਸੂ, ਫੇਰ ਨ ਕਰੇਗਾ, ਰਬ ਵਾਸਤੇ ਜਾਣ ਦੇਹ ਸੂ" ਜ਼ਨਾਨੀ ਨੇ ਉਸਨੂੰ ਛਡ ਦਿਤਾ। ਮੁੰਡਾ ਨਠਣਾ ਚਾਹੁੰਦਾ ਸੀ, ਪਰ ਸੰਤੂ ਨੇ ਉਸ ਨੂੰ ਠਹਿਰਾ ਲਿਆ ਤੇ ਆਖਣ ਲਗਾ:"ਬੁਢੀ ਮਾਈ ਤੋਂ ਮਾਫੀ ਮੰਗ ਤੇ ਮੁੜਕ ਏਦਾਂ ਨ ਕਰੀਂ। ਮੈਂ ਤੈਨੂੰ ਆਪ ਵੇਖਿਆ ਹੈ ਸੇਉ ਚੁਕਦਿਆਂ" ਮੁੰਡੇ ਨੇ ਰੋ ਕੇ ਮਾਫੀ ਮੰਗੀ। ਸੰਤੂ ਨੇ ਆਖਿਆ:"ਹੁਣ ਠੀਕ ਹੈ,

ਲੈ ਇਹ ਸੇਉ ਤੈਨੂੰ ਇਨਾਮ ਹੈ" ਇਹ ਆਖਕੇ ਉਸਨੇ ਮੁੰਡੇ ਨੂੰ ਇਕ ਸੇਉ ਫੜਾਇਆ ਤੇ ਮਾਈ ਨੂੰ ਮੂਲ ਕੋਲੋਂ ਦੇ ਦਿਤਾ। ਮਾਈ ਬੋਲੀ: "ਇਸੇ ਕਰਕੇ ਤੇ ਇਹ ਮੁੰਡੇ ਵਿਗੜਦੇ ਹਨ। ਇਸ ਮੁੰਡੇ ਨੂੰ ਬੇਂਤ ਵਜਣੇ ਚਾਹੀਦੇ ਸਨ।"

ਸੰਤੂ ਬੋਲਿਆ: "ਮਾਈ ਤੈਨੂੰ ਕੀ ਪਤਾ, ਇਹ ਤਾਂ ਬੰਦਿਆਂ ਦਾ ਨਿਆਂ ਹੈ, ਰੱਬ ਦਾ ਇਹ ਦਸਤੂਰ ਨਹੀਂ। ਜੇ ਇਕ ਸਿਉ ਚੁਰੌਣ ਲਈ ਬੈਂਤ ਵਜਣ ਤਾਂ ਸਾਡੇ ਅਪਰਾਧਾਂ ਦੀ ਕੇਡੀ ਕਰੜੀ ਸਜ਼ਾ ਚਾਹੀਦੀ ਹੈ।"

ਬੁਢੀ ਮਾਈ ਚੁਪ ਹੋ ਗਈ। ਸੰਤੂ ਨੇ ਉਸ ਨੂੰ ਸਮਝਾਇਆ ਕਿ: "ਅਸੀਂ ਹੋਰਨਾਂ ਨੂੰ ਮਾਫ ਕਰੀਏ ਤਾਂ ਹੀ ਰਬ ਸਾਨੂੰ ਮਾਫ ਕਰੇਗਾ" ਮਾਈ ਨੇ ਆਖਿਆ: "ਇਹ ਠੀਕ ਹੈ, ਪਰ ਮੁੰਡੇ ਬਹੁਤ ਵਿਗੜ ਜਾਂਦੇ ਹਨ।"

ਸੰਤੂ ਨੇ ਆਖਿਆ "ਅਸਾਂ ਉਨ੍ਹਾਂ ਨੂੰ ਸਿਖਾਇਆ ਹੋਰ ਕੀ ਹੈ?" ਬੁਢੀ ਮਾਈ ਨੂੰ ਆਪਣੇ ਦੋਹਤਰਿਆਂ ਦਾ ਖਿਆਲ ਆ ਗਿਆ ਤੇ ਓਹਨਾਂ ਦੀਆਂ ਗਲਾਂ ਕਰਕੇ ਤੁਰਨ ਲਗੀ ਤੇ ਟੋਕਰੀ ਸਿਰ ਤੇ ਰਖੀ ਕਿ ਇਸ ਮੁੰਡੇ ਨੇ ਅਗੇ ਵਧਕੇ ਆਖਿਆ: "ਮਾਈ ਟੋਕਰੀ ਮੈਨੂੰ ਚਾ ਦੇਹ, ਮੈਂ ਇਸੇ ਪਾਸੇ ਜਾਣਾ ਹੈ ਚੁਕੀ ਜਾਵਾਂਗਾ।" ਇਸ ਪ੍ਰਕਾਰ ਮਾਈ ਦੀ ਟੋਕਰੀ ਚੁਕਕੇ ਮੁੰਡਾ ਤੇ ਮਾਈ ਆਪਸ ਵਿਚ ਪਿਆਰ ਦੀਆਂ ਗਲਾਂ ਕਰਦੇ ਟੁਰ ਗਏ ਤੇ ਸੰਤੂ ਉਹਨਾਂ ਨੂੰ ਤਕਦਾ ਖੜਾ ਰਿਹਾ।

ਸੰਤੂ ਮੁੜ ਕੰਮ ਤੇ ਆ ਗਿਆ, ਪਰ ਹੁਣ ਸ਼ਾਮ ਹੋ

ਚਲੀ ਸੀ ਤੇ ਹਨੇਰਾ ਪੈ ਗਿਆ । ਜੁਤੀ ਦਾ ਇਕ ਪੌਲਾ ਰਹਿੰਦਾ ਸੀ । ਉਸ ਨੇ ਕੰਮ ਸਾਂਭਿਆ, ਹਥਿਆਰ ਹਥਿਊਰ ਆਪਣੇ ਟਿਕਾਣੇ ਤੇ ਰਖੇ, ਦੀਵਾ ਆ ਬਾਲਿਆ ਤੇ ਉਬਲੇ ਹੋਏ ਚਾਵਲ ਛਕਕੇ ਸੁਖਮਨੀ ਸਾਹਿਬ ਦਾ ਗੁਟਕਾ ਫੜਕੇ ਬੈਠ ਗਿਆ, ਪਰ ਉਸ ਵੇਲੇ ਇਸ ਤਰਾਂ ਦਾ ਖੜਾਕ ਹੋਇਆ, ਜਿਦਾਂ ਕੋਈ ਉਸ ਦੇ ਪਿਛੇ ਚਲਦਾ ਫਿਰਦਾ ਹੋਵੇ । ਉਸ ਨੇ ਨੀਝ ਲਾਕੇ ਵੇਖਿਆ ਤਾਂ ਸ਼ੱਕ ਪਿਆ ਕਿ ਕੋਠੇ ਦੀ ਹਨੇਰੀ ਗੁਠ ਵਿਚ ਆਦਮੀ ਫਿਰਦੇ ਹਨ । ਵਾਜ ਆਈ:"ਸੰਤੂ ਮੈਨੂੰ ਪਛਾਣਿਆ ਈਂ ਕੌਣ ਹਾਂ ?" ਸੰਤੂ ਨੇ ਹੌਲੀ ਜਿਹੀ ਕਿਹਾ:'ਮੈਨੂੰ ਹਨੇਰੇ ਵਿਚ ਕੁਝ ਨਹੀਂ ਦਿਸਦਾ।" ਏਨੇ ਨੂੰ ਹਨੇਰੇ ਵਿਚੋਂ ਬਿਸ਼ਨਾ ਨਿਕਲਿਆ ਤੇ ਮੁਸਕ੍ਰਾਂਦਾ ਹੋਇਆ ਹਨੇਰੇ ਵਿਚ ਲੀਨ ਹੋ ਗਿਆ । ਆਵਾਜ ਆਈ: "ਇਹ ਮੈਂ ਹਾਂ।" ਫੇਰ ਹਨੇਰੇ ਵਿਚੋਂ ਬਚੇ ਵਾਲੀ ਮਾਈ ਨਿਕਲੀ, ਮਾਈ ਮੁਸਕ੍ਰਾਈ ਤੇ ਬੱਚਾ ਖਿੜ ਖਿੜਾਕੇ ਹਸਿਆ । ਉਹ ਭੀ ਲੋਪ ਹੋ ਗਏ । ਆਵਾਜ ਆਈ: "ਇਹ ਮੈਂ ਹਾਂ ।" ਬੁਢੀ ਮਾਈ ਅਰ ਸੇਉ ਵਾਲਾ ਮੁੰਡਾ ਹਨੇਰੇ ਵਿਚੋਂ ਨਿਕਲੇ, ਦੋਵੇਂ ਮੁਸਕ੍ਰਾਏ ਤੇ ਲੋਪ ਹੋ ਗਏ, ਆਵਾਜ ਆਈ:"ਇਹ ਮੈਂ ਹਾਂ।"

ਸੰਤੂ ਦਾ ਮੁਖੜਾ ਖਿੜ ਗਿਆ ਤੇ ਉਸ ਦੇ ਦਿਲ ਵਿਚ ਖੁਸ਼ੀ ਭਰ ਗਈ । ਇਸ ਨੂੰ ਯਾਦ ਆ ਗਿਆ:-

"ਅਵਲ ਅਲਹ ਨੂਰ ਉਪਾਇਆ
ਕੁਦਰਤ ਕੇ ਸਭ ਬੰਦੇ ॥

ਏਕ ਨੂਰ ਤੇ ਸਭ ਜਗ ਉਪਜਿਆ
ਕਵਣ ਭਲੇ ਕਵਣ ਮੰਦੇ ॥
ਲੋਗਾ ਭਰਮ ਨ ਭੂਲਹੁ ਭਾਈ ॥
ਖਾਲਕ ਖਲਕ ਖਲਕ ਮਹਿ ਖਾਲਕ
ਪੂਰ ਰਹਿਓ ਸਭ ਠਾਈ ॥

ਹੁਣ ਜਦ ਕੋਈ ਸੰਤੂ ਨੂੰ ਪੁਛੇ ਰਬ ਕਿਥੇ ਵਸਦਾ ਹੈ ? ਤਾਂ ਉਹ ਪਰੇਮ ਭਰੀ ਆਵਾਜ ਵਿਚ ਬੋਲਦਾ ਹੈ-

"ਕਹੁ ਕਬੀਰ ਮੇਰੀ ਸ਼ੰਕਾ ਨਾਸੀ
ਸਰਬ ਨਿਰੰਜਨ ਡੀਠਾ ।"



# ਤਿੰਨ ਸਵਾਲ

ਇਕ ਰਾਜਾ ਸੀ, ਉਸਨੂੰ ਆਪਣੇ ਰਾਜ ਪ੍ਰਬੰਧ ਨੂੰ ਚੰਗਾ ਕਰਨ ਦਾ ਸਦਾ ਫਿਕਰ ਰਹਿੰਦਾ ਸੀ। ਇਕ ਦਿਨ ਉਸ ਨੇ ਸੋਚਿਆ, ਜੇ ਮੈਨੂੰ ਤਿੰਨ ਸਵਾਲਾਂ ਦਾ ਜਵਾਬ ਮਿਲ ਜਾਵੇ ਤਾਂ ਮੈਂ ਰਾਜ ਪ੍ਰਬੰਧ ਵਿਚ ਕਦੀ ਗ਼ਲਤੀ ਨਾਂ ਕਰਾਂ। ਉਹ ਸਵਾਲ ਇਹ ਸਨ:—

੧. ਕੰਮ ਸ਼ੁਰੂ ਕਰਨ ਲਈ ਚੰਗਾ ਸਮਾਂ ਕੇਹੜਾ ਹੈ?

੨. ਵਰਤਾਵ ਲਈ ਚੰਗੇ ਆਦਮੀ ਕੇਹੜੇ ਹਨ?

੩. ਸਭ ਤੋਂ ਜ਼ਰੂਰੀ ਕੰਮ ਕੇਹੜਾ ਹੈ?

ਰਾਜੇ ਨੇ ਡੂੰਡੀ ਪਿਟਵਾ ਦਿਤੀ ਕਿ ਜੇਹੜਾ ਸ਼ਖ਼ਸ ਉਸ ਨੂੰ ਇਨ੍ਹਾਂ ਤਿੰਨਾਂ ਸਵਾਲਾਂ ਦੇ ਉਤਰ ਦੇਵੇਗਾ ਉਸ ਨੂੰ ਉਹ ਧਨ ਪਦਾਰਥ ਨਾਲ ਮਾਲਾ ਮਾਲ ਕਰ ਦੇਵੇਗਾ।

ਭਾਂਤ ਭਾਂਤ ਦੇ ਸਿਆਣੇ ਪੁਰਸ਼ ਡੂੰਡੀ ਸੁਣਕੇ ਰਾਜੇ ਪਾਸ ਆਏ ਤੇ ਅੱਡੋ ਅੱਡ ਜਵਾਬ ਦੇਣ ਲਗੇ।

ਪਹਿਲੇ ਸਵਾਲ ਦੇ ਉਤਰ ਵਿਚ ਕਿਸੇ ਨੇ ਆਖਿਆ ਕਿ ਵੇਲੇ ਦੀ ਵੰਡ ਅਨੁਸਾਰ ਹਰ ਕੰਮ ਮੌਕੇ ਸਿਰ ਕਰਨਾ ਚਾਹੀਦਾ ਹੈ। ਕਿਸੇ ਆਖਿਆ ਹਮੇਸ਼ਾ ਰੁਝਿਆ ਰਹਿਣਾ ਚਾਹੀਦਾ ਹੈ, ਆਪੇ ਠੀਕ ਸਮੇਂ ਦਾ ਪਤਾ ਲਗ ਜਾਵੇਗਾ। ਕਿਸੇ ਆਖਿਆ ਸਿਆਣੇ ਆਦਮੀਆਂ ਦੀ ਇਕ ਕੌਂਸਲ ਹੋ ਜਾਣੀ ਚਾਹੀਦੀ ਹੈ,

ਜੇਹੜੀ ਰਾਜੇ ਨੂੰ ਦਸੇ ਕਿ ਹੁਣ ਕੰਮ ਕਰਨ ਦਾ ਠੀਕ ਮੌਕਾ ਹੈ ।

ਇਹਨਾਂ ਜਵਾਬਾਂ ਤੇ ਹੋਰ ਸਿਆਣਿਆਂ ਨੇ ਇਤਰਾਜ਼ ਕੀਤੇ । ਕਿਸੇ ਆਖਿਆ ਹਰ ਵਕਤ ਕੌਂਸਲ ਕਿਵੇਂ ਬੁਲਾ ਸਕੀਦੀ ਹੈ । ਕਿਸੇ ਆਖਿਆ ਰਾਜੇ ਨੂੰ ਚੰਗੇ ਚੰਗੇ ਜੋਤਸ਼ੀ ਨੌਕਰ ਰਖਣੇ ਚਾਹੀਦੇ ਹਨ, ਜੇਹੜੇ ਭਵਿਖਤ ਦੀਆਂ ਗਲਾਂ ਦਸ ਦੇਣ ਤੇ ਰਾਜਾ ਹਰ ਗਲ ਲਈ ਪਹਿਲੋਂ ਤਿਆਰ ਰਿਹਾ ਕਰੇ । ਇਤਿਆਦਿਕ, ਬਾਕੀ ਸਵਾਲਾਂ ਦੇ ਜਵਾਬ ਭੀ ਇਸੇ ਤਰਾਂ ਵਣ ਵਣ ਦੀ ਲਕੜੀ ਵਾਂਗ ਆਏ । ਕਿਸੇ ਆਖਿਆ ਵਰਤਾਵ ਲਈ ਚੰਗੇ ਆਦਮੀ ਵਜ਼ੀਰ ਹਨ । ਕਿਸੇ ਆਖਿਆ ਨਹੀਂ । ਫ਼ੌਜ ਅਤੇ ਜਰਨੈਲਾਂ ਨਾਲ ਮਸ਼ਵਰਾ ਕਰਨਾ ਚਾਹੀਦਾ ਹੈ, ਸਭ ਤੋਂ ਜ਼ਰੂਰੀ ਕੰਮ ਕਿਸੇ ਨੇ ਸਾਇੰਸ ਦਸਿਆ ਕਿਸੇ ਨੇ ਕੋਮਲ ਹੁਨਰ, ਕਿਸੇ ਨੇ ਯੁਧ ਤੇ ਕਿਸੇ ਨੇ ਭਗਤੀ ਦਸਿਆ । ਜਵਾਬ ਅਜਿਹੇ ਭਾਂਤ ਭਾਂਤ ਦੇ ਸਨ ਕਿ ਰਾਜੇ ਦੀ ਕਿਸੇ ਨਾਲ ਭੀ ਤਸੱਲੀ ਨਾ ਹੋਈ ਤੇ ਉਸ ਨੇ ਇਨਾਮ ਕਿਸੇ ਨੂੰ ਭੀ ਨਾ ਦਿਤਾ ।

ਇੰਨੇ ਨੂੰ ਪਤਾ ਲਗਾ ਕਿ ਜੰਗਲ ਵਿਚ ਇਕ ਸਿਆਣਾ ਤਪੀਸ਼ਰ ਰਹਿੰਦਾ ਹੈ । ਰਾਜੇ ਆਖਿਆ ਚਲੋ ਉਸ ਤੋਂ ਉਤਰ ਪੁਛੀਏ । ਤਪੀਸ਼ਰ ਆਪਣੀ ਕੁਟੀਆ ਛਡਕੇ ਬਾਹਰ ਨਹੀਂ ਸੀ ਜਾਂਦਾ ਹੁੰਦਾ ਅਤੇ ਨਾਂ ਹੀ ਉਹ ਆਮ ਆਦਮੀਆਂ ਤੋਂ ਬਿਨਾਂ ਕਿਸੇ ਨਾਲ ਬਾਤ ਚੀਤ ਕਰਿਆ ਕਰਦਾ ਸੀ । ਇਸ ਵਾਸਤੇ ਰਾਜੇ ਨੇ ਭੇਸ

ਬਦਲਿਆ, ਮਾਮੂਲੀ ਲੋਕਾਂ ਵਾਲੇ ਕਪੜੇ ਪਾਏ, ਆਪਣਾ ਬਾਡੀਗਾਰਡ ਜੰਗਲ ਦੇ ਬਾਹਰ ਡਛਕੇ ਆਪ ਕੁਟੀਆ ਵਲ ਇਕੱਲਾ ਚਲਾ ਗਿਆ। ਜਦ ਰਾਜਾ ਆਇਆ ਤਾਂ ਤਪੀਸ਼ਰ ਆਪਣੀ ਕੁਟੀਆ ਦੇ ਸਾਹਮਣੇ ਇਕ ਕਿਆਰੀ ਪੁਟ ਰਿਹਾ ਸੀ। ਰਾਜੇ ਨੂੰ ਅਸ਼ੀਰਵਾਦ ਦੇਕੇ ਉਹ ਆਪਣ ਕੰਮ ਵਿਚ ਹੀ ਰੁਝਾ ਰਿਹਾ। ਤਪੀਸ਼ਰ ਦਾ ਸਰੀਰ ਬਿਰਧ ਅਰ ਸੁਕਾ ਹੋਇਆ ਸੀ। ਕਹੀ ਮਾਰਦਿਆਂ ਤੇ ਮਿੱਟੀ ਪੁਟਦਿਆਂ ਉਸ ਨੂੰ ਸਾਹ ਚੜ੍ਹ ਗਿਆ। ਰਾਜੇ ਨੇ ਕੋਲ ਜਾਕੇ ਆਖਿਆ, ਤਪੀਸ਼ਰ ਜੀਓ, ਮੈਂ ਤਿੰਨ ਸਵਾਲ ਪੁਛਣ ਆਇਆ ਹਾਂ:-

੧. ਕੰਮ ਸ਼ੁਰੂ ਕਰਨ ਲਈ ਚੰਗਾ ਸਮਾਂ ਕੇਹੜਾ ਹੈ ?

੨. ਵਰਤਾਵ ਲਈ ਚੰਗੇ ਆਦਮੀ ਕੇਹੜੇ ਹਨ ?

੩. ਸਭ ਤੋਂ ਜ਼ਰੂਰੀ ਕੰਮ ਕੇਹੜਾ ਹੈ ?

ਤਪੀਸ਼ਰ ਨੇ ਸਵਾਲ ਸੁਣਕੇ ਕੋਈ ਜਵਾਬ ਨਾ ਦਿਤਾ। ਆਪਣੇ ਹਥ ਤੇ ਥੁਕਕੇ ਉਸ ਨੇ ਫੇਰ ਕਹੀ ਫੜ ਲਈ ਅਤੇ ਪੁਟਣਾ ਸ਼ੁਰੂ ਕਰ ਦਿਤਾ। ਰਾਜੇ ਨੇ ਆਖਿਆ:-

ਤਪੀਸ਼ਰ ਜੀ:-"ਤੁਸੀਂ ਥੱਕ ਗਏ ਹੋ, ਕਹੀ ਮੈਨੂੰ ਦਿਓ, ਮੈਂ ਕਿਆਰੀ ਪੁਟ ਦਿਆਂ।"

ਤਪੀਸ਼ਰ ਨੇ "ਮੇਹਰਬਾਨੀ ਆਖਕੇ ਕਹੀ ਫੜਾ ਦਿਤੀ ਅਰ ਜ਼ਮੀਨ ਤੇ ਬੈਠ ਗਿਆ। ਰਾਜੇ ਨੇ ਕੁਝ ਚਿਰ ਕੰਮ ਕਰਕੇ ਫੇਰ ਓਹੀ ਸਵਾਲ ਪੁਛੇ, ਪਰ ਤਪੀਸ਼ਰ ਨੇ ਸਵਾਲਾਂ ਦਾ ਜਵਾਬ ਨਾ ਦਿਤਾ ਅਤੇ ਕਹੀ

ਫੜਕੇ ਆਖਿਆ: "ਤੁਸੀਂ ਥਕ ਗਏ ਹੋ, ਲਿਆਓ ਹੁਣ ਮੈਂ ਕੰਮ ਕਰਾਂ।" ਰਾਜੇ ਨੇ ਕਹੀ ਹਥੋਂ ਨ ਛਡੀ ਅਤੇ ਕਿਆਰੇ ਪੁਟਦਾ ਰਿਹਾ। ਦੋ ਘੰਟੇ ਲੰਘ ਗਏ। ਰੁਖਾਂ ਦੇ ਓਹਲੇ ਹੋਕੇ ਸੂਰਜ ਛੁਪਣ ਲਗਾ ਅਤੇ ਰਾਜੇ ਨੇ ਕਹੀ ਰਖਕੇ ਪੁਛਿਆ:—"ਤਪੀ ਜੀ, ਮੈਂ ਤੁਸਾਡੇ ਪਾਸ ਆਪਣੇ ਪ੍ਰਸ਼ਨਾਂ ਦਾ ਉੱਤਰ ਲੈਣ ਨੂੰ ਆਇਆ ਹਾਂ। ਜੇ ਤੁਸੀਂ ਜਵਾਬ ਨਹੀਂ ਦੇਣਾ, ਤਾਂ ਦਸੋ। ਮੈਂ ਘਰ ਨੂੰ ਮੁੜ ਜਾਵਾਂ।" ਤਪੀਸ਼ਰ ਬੋਲਿਆ: "ਔਹ ਵੇਖੋ ਕੋਈ ਆਦਮੀ ਦੌੜਿਆ ਆਉਂਦਾ ਹੈ। ਵੇਖੀਏ ਇਸ ਵਿਚਾਰੇ ਤੇ ਕੀ ਬਿਪਤਾ ਪਈ ਹੈ" ਰਾਜੇ ਨੇ ਮੁੜਕੇ ਵੇਖਿਆ ਜੰਗਲ ਵਿਚੋਂ ਇਕ ਗੱਭਰੂ ਦੌੜਦਾ ਆਇਆ, ਓਸ ਦੇ ਹਥ ਆਪਣੀ ਇਕ ਵਖੀ ਤੇ ਸਨ ਅਤੇ ਓਥੋਂ ਲਹੂ ਚਲ ਰਿਹਾ ਸੀ। ਓਹ ਤਪੀਸ਼ਰ ਅਰ ਰਾਜੇ ਦੇ ਨੇੜੇ ਆਕੇ ਨਿਢਾਲ ਹੋਕੇ ਢਹਿ ਪਿਆ। ਰਾਜੇ ਨੇ ਫੌਰਨ ਓਸ ਦੀ ਪਟੀ ਖੋਲ੍ਹੀ ਤੇ ਵੇਖਿਆ ਕਿ ਵਖੀ ਵਿਚ ਭਾਰੀ ਜ਼ਖ਼ਮ ਹੈ। ਰਾਜੇ ਨੇ ਉਸ ਨੂੰ ਧੋਕੇ ਆਪਣੇ ਰੁਮਾਲ ਤੇ ਤਪੀਸ਼ਰ ਦੇ ਤੌਲੀਏ ਨਾਲ ਬੰਨ੍ਹਿਆਂ ਪਰ ਲਹੂ ਵਗਣੋਂ ਬੰਦ ਨਾ ਹੋਇਆ। ਰਾਜਾ ਫਿਰ ਫਿਰ ਲਹੂ ਭਰਿਆ ਰੁਮਾਲ ਲਾਹੇ ਅਤੇ ਓਸ ਨੂੰ ਧੋਕੇ ਜ਼ਖਮ ਤੇ ਬੰਨ੍ਹ ਦੇਵੇ। ਅਖੀਰ ਲਹੂ ਵਗਣਾ ਬੰਦ ਹੋ ਗਿਆ ਤੇ ਉਸ ਆਦਮੀ ਨੇ ਅੱਖਾਂ ਖੋਲ੍ਹੀਆਂ ਅਰ ਪੀਣ ਨੂੰ ਕੁਝ ਪਾਣੀ ਮੰਗਿਆ। ਰਾਜਾ ਦੌੜਕੇ ਤਾਜ਼ਾ ਪਾਣੀ ਲੈ ਆਇਆ ਤੇ ਉਸ ਦੇ ਮੂੰਹ ਵਿਚ ਪਾਇਓ ਸੂ। ਇੰਨੇ ਨੂੰ ਸੂਰਜ ਲਹਿ ਗਿਆ

ਅਤੇ ਠੰਡ ਪੈਣ ਲਗੀ । ਰਾਜੇ ਅਰ ਤਪੀਸ਼ਰ ਨੇ ਆਦਮੀ ਨੂੰ ਚੁਕਕੇ ਕੁਟੀਆ ਵਿਚ ਲਿਟਾਇਆ। ਅੰਦਰ ਲੇਟਕੇ ਉਸ ਆਦਮੀ ਦੀ ਅੱਖ ਲਗ ਗਈ ਤੇ ਓਹ ਸੌਂ ਗਿਆ । ਰਾਜਾ ਵੀ ਦਿਨ ਭਰ ਦਾ ਥਕਿਆ ਹੋਇਆ ਸੀ । ਉਸ ਨੂੰ ਭੀ ਫਰਸ਼ ਪੁਰ ਬੈਠਿਆਂ ਨੀਂਦਰ ਨੇ ਘੇਰ ਲਿਆ ਤੇ ਓਥੇ ਹੀ ਸੌਂ ਗਿਆ । ਇਸ ਤਰਾਂ ਸੁਤਿਆਂ ਰਾਤ ਲੰਘ ਗਈ । ਸਵੇਰੇ ਜਦ ਉਹ ਜਾਗਿਆ ਤਾਂ ਸੋਚਣ ਲਗਾ ਮੈਂ ਇਥੇ ਕਿਵੇਂ ਆ ਗਿਆ । ਜਦ ਉਸ ਗੱਭਰੂ ਨੇ ਅੱਖ ਖੋਲ੍ਹੀ ਤਾਂ ਰਾਜੇ ਨੂੰ ਆਪਣੇ ਵਲ ਤਕਦਿਆਂ ਵੇਖਕੇ ਉਸ ਨੇ ਹੱਥ ਜੋੜਕੇ ਆਖਿਆ: "ਮੈਨੂੰ ਮਾਫ਼ੀ ਦਿਓ" ਰਾਜਾ ਹੈਰਾਨ ਹੋ ਗਿਆ ਕਿ ਮੈਂ ਤੈਨੂੰ ਜਾਣਦਾ ਨਹੀਂ, ਮਾਫ਼ੀ ਕਿਸ ਗਲ ਦੀ ਹੈ ਅਤੇ ਕਸੂਰ ਕੀ ਹੈ ?

ਗਭਰੂ ਨੇ ਦਸਿਆ ਤੁਸੀਂ ਮੈਨੂੰ ਨਹੀਂ ਜਾਣਦੇ। ਪਰ ਮੈਂ ਤੁਸਾਡਾ ਦੁਸ਼ਮਣ ਸਾਂ । ਮੈਂ ਸਹੁੰ ਖਾਧੀ ਸੀ ਕਿ ਮੈਂ ਤੁਸਾਨੂੰ ਕਤਲ ਕਰਾਂਗਾ । ਤੁਸਾਂ ਮੇਰੇ ਭਰਾ ਨੂੰ ਫਾਂਸੀ ਤੇ ਲਟਕਾਇਆ ਤੇ ਉਸ ਦੀ ਜਾਇਦਾਦ ਜ਼ਬਤ ਕਰ ਲਈ ਸੀ। ਮੈਨੂੰ ਪਤਾ ਸੀ ਕਿ ਤੁਸੀਂ ਜੰਗਲ ਵਿਚ ਇਕੱਲੇ ਆਏ ਹੋ । ਮੇਰਾ ਇਰਾਦਾ ਤੁਹਾਨੂੰ ਵਾਪਸੀ ਤੇ ਮਾਰਨ ਦਾ ਸੀ, ਪਰ ਦਿਨ ਗੁਜ਼ਰ ਚਲਿਆ ਤੇ ਤੁਸੀਂ ਨਾ ਮੁੜੇ । ਮੈਂ ਆਪਣੀ ਥਾਂ ਵਿਚੋਂ ਨਿਕਲਕੇ ਤੁਹਾਨੂੰ ਲਭਣ ਲੱਗਾ । ਤੁਸਾਡੇ ਆਦਮੀਆਂ ਰਲਕੇ ਮੈਨੂੰ ਪਛਾਣਕੇ ਜ਼ਖਮੀ ਕਰ ਦਿਤਾ ।

ਓਥੋਂ ਭਜਕੇ ਮੈਂ ਇਥੇ ਆਇਆ । ਤੁਸੀਂ ਮੇਰੀ ਮਰ੍ਹਮ ਪਟੀ ਕਰਕੇ ਜਾਨ ਬਚਾਈ । ਮੈਂ ਤੁਹਾਨੂੰ ਮਾਰਨ ਲਈ ਆਇਆ ਸਾਂ, ਪਰ ਤੁਸੀਂ ਮੇਰੀ ਰਖਿਆ ਕੀਤੀ । ਜੇ ਮੈਂ ਜੀਉਂਦਾ ਰਿਹਾ ਤਾਂ ਤੁਹਾਡਾ ਚਰਨ ਸੇਵਕ ਬਣਕੇ ਰਹਾਂਗਾ । ਮੈਨੂੰ ਖਿਮਾਂ ਕਰੋ ।"

ਰਾਜਾ ਆਪਣੇ ਇਸ ਵੈਰੀ ਨਾਲ ਸੁਲਹ ਕਰਕੇ ਬਹੁਤ ਪ੍ਰਸੰਨ ਹੋਇਆ ਅਤੇ ਨਾਹੀਂ ਕੇਵਲ ਉਸ ਨੂੰ ਮਾਫ ਕਰ ਦਿਤਾ ਸਗੋਂ ਕਹਿਣ ਲਗਾ ਕਿ ਆਪਣੇ ਨੌਕਰ ਭੇਜਕੇ ਮੈਂ ਸ਼ਾਹੀ ਹਕੀਮ ਬੁਲਾਵਾਂਗਾ ਅਤੇ ਫੇਰ ਉਹ ਤੇਰੇ ਫੱਟਾਂ ਦੀ ਪਟੀ ਕਰੇਗਾ, ਤੇਰੇ ਭਰਾ ਦੀ ਜਾਇਦਾਦ ਵੀ ਤੈਨੂੰ ਮਿਲ ਜਾਵੇਗੀ ।

ਜ਼ਖਮੀ ਗਭਰੂ ਤੋਂ ਵੇਹਲਿਆਂ ਹੋਕੇ ਰਾਜਾ ਬਾਹਰ ਆਇਆ । ਤਪੀਸ਼ਰ ਕਲ ਵਾਲੀ ਕਿਆਰੀ ਵਿਚ ਬੀਜ ਪਾ ਰਿਹਾ ਸੀ । ਰਾਜੇ ਨੇ ਨੇੜੇ ਹੋਕੇ ਪ੍ਰਣਾਮ ਕੀਤੀ ਤੇ ਆਖਿਆ:-

'ਮਹਾਰਾਜ ਮੇਰੀ ਅਖੀਰੀ ਬੇਨਤੀ ਹੈ ਕਿ ਮੇਰੇ ਸਵਾਲਾਂ ਦਾ ਉਤਰ ਦਿਓ ।"

ਤਪੀਸ਼ਰ ਨਿਠਕੇ ਬੈਠ ਗਿਆ: "ਰਾਜਨ ਤੈਨੂੰ ਜਵਾਬ ਮਿਲ ਚੁਕਾ ਹੈ ।"

ਰਾਜਾ:-"ਮੈਨੂੰ ਜਵਾਬ ਕਿਸ ਤਰਾਂ ਮਿਲ ਚੁਕਾ ਹੈ ।"

ਤਪੀਸ਼ਰ ਨੇ ਕਿਹਾ:-"ਰਾਜਨ, ਵੇਖ, ਜੇ ਤੂੰ ਕਲ੍ਹ ਮੇਰੇ ਉਤੇ ਦਇਆ ਕਰਕੇ ਕਿਆਰੀ ਨਾ ਪੁਟਦਾ ਅਤੇ ਛੇਤੀ ਵਾਪਸ ਮੁੜ ਜਾਂਦਾ ਤਾਂ ਇਹ ਆਦਮੀ ਤੇਰੇ ਉੱਤੇ

ਹਮਲਾ ਕਰਦਾ ਅਰ ਫਿਰ ਤੂੰ ਪਛਤਾਂਦਾ । ਸੋ ਸਭ ਤੋਂ ਚੰਗਾ ਸਮਾਂ ਓਹ ਸੀ, ਜਦ ਤੂੰ ਕਿਆਰੀ ਪੁਟਦਾ ਸੀ। ਮੈਂ ਉਸ ਵੇਲੇ ਵਰਤਾਵ ਲਈ ਚੰਗਾ ਪੁਰਸ਼ ਸਾਂ ਅਤੇ ਮੇਰੇ ਨਾਲ ਨੇਕੀ ਕਰਨੀ ਤੇਰਾ ਸਭ ਤੋਂ ਜ਼ਰੂਰੀ ਕੰਮ ਸੀ । ਫਿਰ ਉਸ ਤੋਂ ਪਿਛੋਂ ਜਦ ਇਹ ਗਭਰੂ ਦੌੜਦਾ ਆਇਆ ਤਾਂ ਸਭ ਤੋਂ ਚੰਗਾ ਸਮਾਂ ਓਹ ਸੀ ਜਦ ਤੂੰ ਉਸ ਦੀ ਪੱਟੀ ਕੀਤੀ । ਜੇ ਤੂੰ ਇਉਂ ਨਾ ਕਰਦਾ ਤਾਂ ਇਹ ਆਦਮੀ ਤੇਰਾ ਵੈਰੀ ਹੋਕੇ ਮਰਦਾ । ਉਸ ਵੇਲੇ ਵਰਤਾਵ ਲਈ ਓਹੀ ਜ਼ਰੂਰੀ ਆਦਮੀ ਸੀ ਅਤੇ ਜੋ ਭਲਾ ਤੂੰ ਉਸ ਨਾਲ ਕੀਤਾ, ਓਹ ਜ਼ਰੂਰੀ ਕੰਮ ਸੀ।

ਯਾਦ ਰਖ, ਕਿ ਸਭ ਤੋਂ ਜ਼ਰੂਰੀ ਤੇ ਚੰਗਾ ਸਮਾਂ ਵਰਤਮਾਨ ਦਾ ਹੈ। ਇਸ ਵੇਲੇ ਜੋ ਨੇਕੀ ਹੋ ਸਕੇ ਕਰ ਲੈ । ਈਹੋ ਵੇਲਾ ਤੇਰੇ ਹੱਥ ਵਿਚ ਹੈ ਇਹੀ ਜ਼ਰੂਰੀ ਵੇਲਾ ਹੈ । ਵਰਤਾਵ ਲਈ ਓਹੀ ਚੰਗਾ ਆਦਮੀ ਹੈ ਜੇਹੜਾ ਤੇਰੇ ਪਾਸ ਹੋਵੇ, ਪਤਾ ਨਹੀਂ ਹੋਰ ਕਿਸੇ ਨਾਲ ਸਾਡਾ ਵਾਹ ਪੈਣਾ ਭੀ ਹੈ ਕਿ ਨਹੀਂ ।

ਸਭ ਤੋਂ ਜ਼ਰੂਰੀ ਕੰਮ ਇਹ ਹੈ ਕਿ ਉਸ ਆਦਮੀ ਦਾ ਭਲਾ ਕੀਤਾ ਜਾਵੇ ਕਿਉਂ ਜੋ ਮਨੁਖ ਦੇ ਦੁਨੀਆ ਵਿਚ ਆਵਣ ਦਾ ਮੰਤਵ ਇਹ ਇਕੋ ਹੀ ਹੈ।"

— —

# ਬੁੱਢਿਆਂ ਦੀ ਤੀਰਥ ਯਾਤਰਾ

(੧)

ਰਿਆਸਤ ਜਮੂੰ ਦੇ ਇਕ ਛੋਟੇ ਜਿਹੇ ਪਿੰਡ ਵਿਚ ਦੋ ਬੁੱਢੇ ਰਹਿੰਦੇ ਸਨ। ਇਕ ਦਾ ਨਾਮ ਰਾਮਦਾਸ ਤੇ ਦੂਜੇ ਦਾ ਸ਼ਾਮਦਾਸ ਸੀ। ਇਹਨਾਂ ਦੋਹਾਂ ਨੇ ਕਿਸੇ ਆਪੱਤ ਕਾਲ ਵਿਚ ਸੁਖਿਆ ਸੀ ਕਿ ਹਰਿਦਵਾਰ ਵਿਸਾਖੀ ਦਾ ਇਸ਼ਨਾਨ ਕਰਾਂਗੇ, ਪਰ ਕਈ ਵਿਸਾਖੀਆਂ ਗੁਜ਼ਰ ਗਈਆਂ ਤੇ ਦੋਹਾਂ ਨੇ ਆਪਣਾ ਪ੍ਰਣ ਪੂਰਾ ਨਾ ਕੀਤਾ।

ਸ਼ਾਮਦਾਸ ਭਲਾ ਲੋਕ ਸੀ। ਉਸ ਵਿਚ ਹੁੱਕੇ ਤਮਾਕੂ, ਨਸਵਾਰ ਜਾਂ ਸ਼ਰਾਬ ਵਰਗੀ ਕੋਈ ਇੱਲਤ ਨਹੀਂ ਸੀ। ਸਾਰੀ ਉਮਰ ਉਸ ਨੇ ਕਿਸੇ ਨੂੰ ਮੰਦਾ ਨਹੀਂ ਸੀ ਆਖਿਆ। ਉਸ ਦਾ ਟੱਬਰ ਚੰਗਾ ਵਡਾ ਸੀ। ਦੋ ਪੁਤਰ ਸਨ ਅਤੇ ਇਕ ਪੋਤਰੇ ਦਾ ਵਿਆਹ ਭੀ ਹੋ ਚੁਕਾ ਸੀ। ਸ਼ਾਮਦਾਸ ਸਰੀਰ ਦਾ ਚੰਗਾ ਅਤੇ ਹਡ ਕਾਠ ਦਾ ਤਕੜਾ ਸੀ। ਭਾਵੇਂ ਬੁਢਾ ਹੋ ਚੁਕਾ ਸੀ, ਤਾਂ ਭੀ ਪੁਰਾਣੇ ਸਮਿਆਂ ਦੀ ਸਤਿਆ ਉਸ ਵਿਚ ਸੀ।

ਰਾਮਦਾਸ ਨਾ ਗ਼ਰੀਬ ਅਤੇ ਨਾ ਅਮੀਰ ਸੀ। ਜਵਾਨੀ ਦੇ ਵੇਲੇ ਉਸ ਨੇ ਮੇਹਨਤ ਮਜੂਰੀ ਕਰਕੇ ਕੁਝ ਕਮਾਈ ਕੀਤੀ ਸੀ, ਪਰ ਹੁਣ ਬੁਢਾ ਹੋਕੇ ਉਸ ਨੇ ਬਕਰੀਆਂ ਰਖਣ ਦਾ ਕੰਮ ਸ਼ੁਰੂ ਕੀਤਾ। ਉਸਦਾ ਇਕ ਪੁਤਰ ਨੌਕਰੀ ਕਰਨ ਲਈ ਪੰਜਾਬ ਵਿਚ ਆਇਆ

ਹੋਇਆ ਸੀ ਤੇ ਦੂਜਾ ਘਰ ਵਿਚ ਪਿਤਾ ਜੀ ਦੀ ਮਦਦ ਕਰਦਾ ਸੀ । ਰਾਮਦਾਸ ਨੇਕ ਬੰਦਾ ਸੀ ਅਤੇ ਸਦਾ ਸੰਤੁਸ਼ਟ ਰਹਿਣ ਵਾਲਾ ਸੀ । ਕਿਸੇ ਕਿਸੇ ਵੇਲੇ ਉਹ ਸ਼ਰਾਬ ਭੀ ਪੀ ਲੈਂਦਾ ਸੀ, ਨਸਵਾਰ ਦੀ ਆਦਤ ਉਸ ਨੂੰ ਸੀ ਅਤੇ ਰਾਗ ਦਾ ਸ਼ੌਕੀਨ ਸੀ, ਪਰ ਘਰ ਬਾਰ, ਸਾਕ ਅੰਗਾਂ ਨਾਲ ਉਸ ਦਾ ਸਲੂਕ ਚੰਗਾ ਸੀ। ਉਹ ਸਿਰੋਂ ਗੰਜਾ ਸੀ ।

ਦੋਹਾਂ ਬੁੱਢਿਆਂ ਨੂੰ ਭਾਵੇਂ ਸੁਖਣਾਂ ਸੁੱਖਿਆਂ ਕਈ ਸਾਲ ਬੀਤ ਗਏ ਸਨ, ਪਰ ਇਹ ਵਾਰਤਾ ਉਸ ਸਮੇਂ ਦੀ ਹੈ ਜਦ ਪੰਜਾਬ ਵਿਚ ੇਲ ਨਹੀਂ ਸੀ ਹੁੰਦੀ ਅਤੇ ਲੋਕ ਤੀਰਥਾਂ ਤੇ ਜਾਣ ਲਗਿਆਂ ਪੈਦਲ ਸਫ਼ਰ ਕਰਦੇ ਸਨ ।

ਰਾਮਦਾਸ ਤੇ ਸ਼ਾਮਦਾਸ ਦੋਹਾਂ ਦਾ ਖਿਆਲ ਸੀ ਕਿ ਹਰਿਦਵਾਰ ਦੀ ਯਾਤਰਾ ਤੇ ਛੇ ਮਹੀਨੇ ਜ਼ਰੂਰ ਲਗ ਜਾਣਗੇ ਅਤੇ ਸ਼ਾਮਦਾਸ ਦਾ ਜੀ ਨਹੀਂ ਸੀ ਕਰਦਾ ਕਿ ਇਤਨੇ ਚਿਰ ਵਾਸਤੇ ਘਰੋਂ ਵਿਛੜ ਜਾਵੇ। ਉਸ ਨੂੰ ਹਮੇਸ਼ਾ ਕੋਈ ਨਾ ਕੋਈ ਜ਼ਰੂਰੀ ਕੰਮ ਪਿਆ ਰਹਿੰਦਾ ਸੀ । ਇਕ ਕੰਮ ਮੁਕ ਜਾਏ ਤਾਂ ਦੂਜਾ ਸ਼ੁਰੂ ਹੋ ਪੈਂਦਾ ਸੀ । ਪਹਿਲਾਂ ਉਸ ਨੇ ਪੋਤਰੇ ਦਾ ਵਿਆਹ ਕੀਤਾ, ਫੇਰ ਆਖਣ ਲੱਗਾ ਮੇਰਾ ਛੋਟਾ ਪੁਤਰ ਫ਼ੌਜ ਵਿਚੋਂ ਛੁਟੀ ਲੈ ਆਵੇ ਤਦ ਤੀਰਥਾਂ ਤੇ ਜਾ ਸਕਾਂਗਾ, ਜਦ ਪੁਤਰ ਭੀ ਆ ਗਿਆ ਤਾਂ ਉਸ ਨੇ ਇਕ ਮਕਾਨ ਉਸਾਰਨਾ ਸ਼ੁਰੂ ਕੀਤਾ ।

ਇਕ ਦਿਨ ਸ਼ਾਮਦਾਸ ਦੇ ਘਰ ਰਾਮਦਾਸ ਆਇਆ ਤੇ ਆਖਣ ਲਗਾ:-"ਦਸੋ, ਭਰਾ ਜੀ ਹੁਣ ਤੀਰਥਾਂ ਤੇ ਕਦੋਂ ਚਲਣਾ ਹੈ?" ਸ਼ਾਮਦਾਸ ਨੇ ਕਈ ਢੁੱਚਰ ਡਾਹੇ,ਆਖਿਓਸੁ: "ਇਕ ਸਾਲ ਠਹਿਰ ਜਾ, ਇਤ ਵਾਰੀ ਮੇਰੀ ਫ਼ਸਲ ਚੰਗੀ ਨਹੀਂ ਹੋਈ, ਨਾਲੇ ਮਕਾਨ ਦੀ ਉਸਾਰੀ ਸ਼ੁਰੂ ਕਰ ਦਿਤੀ ਹੈ। ਖਿਆਲ ਸੀ,ਮਸਾਂ ੧੦੦) ਕੁ ਰੁਪਿਆ ਲਗੇਗਾ, ਪਰ ਇਸਤੇ ੩੦੦) ਖਰਚ ਕਰ ਬੈਠਾ ਹਾਂ ਅਤੇ ਅਜੇ ਕੰਮ ਅਧੂਰਾ ਹੈ, ਜੇ ਪੁਤਰਾਂ ਦੇ ਹਵਾਲੇ ਕਰ ਜਾਵਾਂ, ਤਾਂ ਉਹ ਵਿਗਾੜ ਦੇਣਗੇ। ਤੈਨੂੰ ਪਤਾ ਹੈ, ਮੇਰੇ ਵਡੇ ਪੁਤਰ ਨੂੰ ਘੁਟ ਕੁ ਪੀ ਲੈਣ ਦੀ ਵਾਦੀ ਪੈ ਗਈ ਹੈ। ਮਕਾਨ ਮੈਂ ਆਪਣੇ ਹਥੀਂ ਸ਼ੁਰੂ ਕੀਤਾ ਹੈ ਅਤੇ ਆਪ ਹੀ ਮੁਕਾਣਾ ਚਾਹੁੰਦਾ ਹਾਂ।"

ਇਸ ਸਾਰੀ ਦਲੀਲ ਦਾ ਰਾਮਦਾਸ ਨੇ ਇਹ ਉਤਰ ਦਿਤਾ:-"ਮਿਤਰਾ ! ਅਸੀਂ ਬਹੁਤ ਬੁਢੇ ਹੋ ਚਲੇ ਹਾਂ, ਮਨੌਤ ਪੂਰੀ ਕਰ ਆਉਣੀ ਚਾਹੀਦੀ ਹੈ। ਹੁਣ ਨੈਣ ਪ੍ਰਾਣ ਚਲਦੇ ਹਨ, ਫੇਰ ਪਤਾ ਨਹੀਂ ਕੀ ਬਣੇ ? ਮਕਾਨ ਨੂੰ ਤੂੰ ਮੁੰਡਿਆਂ ਦੇ ਹਵਾਲੇ ਕਰ, ਆਪੇ ਉਸਾਰ ਲੈਣਗੇ। ਜਦ ਅਸੀਂ ਅਖੀਆਂ ਮੀਟ ਲਈਆਂ ਤਦ ਭੀ ਤਾਂ ਇਹਨਾਂ ਨੇ ਹੀ ਕੰਮ ਸੰਭਾਲਣਾ ਹੈ। ਤੂੰ ਆਪਣੇ ਪੁਤਰ ਨੂੰ ਸਗੋਂ ਆਪਣੇ ਜੀਉਂਦਿਆਂ ਸਿਖਾਕੇ ਸਭ ਕੁਝ ਹਵਾਲੇ ਕਰ ਦੇਹ। ਦੁਨੀਆਂ ਦੇ ਧੰਦੇ ਤਾਂ ਇਉਂ ਮੁਕਦੇ ਹੀ ਨਹੀਂ। ਪਰਸੋਂ ਦੀਵਾਲੀ ਹੈ। ਸਾਡੇ ਘਰ ਵਿਚ ਜ਼ਨਾਨੀਆਂ ਸਫ਼ਾਈ ਪਈਆਂ ਕਰਦੀਆਂ ਹਨ ਅਤੇ ਕੰਮ ਮੁਕਣ ਵਿਚ ਨਹੀਂ ਆਉਂਦਾ। ਮੇਰੀ ਵਡੀ ਨੂੰਹ ਕੁਝ

ਸਿਆਣੀ ਹੈ। ਉਹ ਕਹਿੰਦੀ ਸੀ: "ਦੀਵਾਲੀ ਬੜੀ ਭਲੀ ਲੋਕ ਹੈ, ਜੇਹੜੀ ਆਪਣੇ ਆਪ ਆ ਜਾਂਦੀ ਹੈ, ਜੇ ਸਾਡੇ ਮਕਾਨ ਸਾਫ਼ ਕਰਨ ਦੀ ਉਡੀਕ ਹੀ ਕਰਦੀ ਰਹੇ, ਤਾਂ ਕਦੀ ਨਾ ਆ ਸਕੇ।"—ਸੋ ਹੇ ਸਜਣਾਂ ! ਜੇ ਚਲਣਾ ਹਈ ਤਾਂ ਦੀਵਾਲੀ ਤੋਂ ਦੂਜੇ ਦਿਨ ਟੁਰ ਪਈਏ।"

ਸ਼ਾਮਦਾਸ:-"ਮੇਰਾ ਬਥੇਰਾ ਰੁਪਿਆ ਇਸ ਮਕਾਨ ਉਤੇ ਖਰਚ ਹੋ ਚੁਕਾ ਹੈ। ਤੀਰਥ ਯਾਤਰਾ ਵਾਸਤੇ ਭੀ ਘਟੋ ਘਟ ਸੌ ਦਮੜਾ ਚਾਹੀਦਾ ਹੈ।"

ਰਾਮਦਾਸ ਹੱਸਿਆ:-"ਗਲਾਂ ਨਾ ਪਿਆ ਬਣਾ, ਤੈਨੂੰ ਸੌ ਰੁਪੈ ਦੀ ਕੀ ਪ੍ਰਵਾਹ ਹੈ, ਤੇਰੇ ਕੋਲ ਮੇਰੇ ਨਾਲੋਂ ਦਸ ਹਿਸੇ ਵਧ ਹੈ। ਮੇਰੇ ਪਾਸ ਰੁਪਏ ਨਹੀਂ ਹਨ, ਪਰ ਤੁਰਨ ਲਗੇ ਤਾਂ ਆਪੇ ਇੰਤਜ਼ਾਮ ਕਰ ਲਵਾਂਗਾ, ਕੁਝ ਘਰੋਂ ਕਢਾਂਗਾ ਤੇ ਕੁਝ ਬਕਰੀਆਂ ਵੇਚ ਛਡਾਂਗਾ।"

ਸ਼ਾਮਦਾਸ:-"ਬਕਰੀਆਂ ਵੇਚਕੇ ਪਛਤਾਵੇਂਗਾ ਤਾਂ ਨਹੀਂ ?"

ਰਾਮਦਾਸ:-"ਪਛਤਾਵਾ ਕੇਹੜੀ ਗਲ ਦਾ ? ਮੈਂ ਕਦੀ ਨਹੀਂ ਪਛਤਾਵਣ ਲੱਗਾ। ਸਾਰੀ ਉਮਰ ਵਿਚ ਮੈਂ ਕਦੀ ਪਛਤਾਵਾ ਕੀਤਾ ਹੈ ਤਾਂ ਕੇਵਲ ਆਪਣੇ ਪਾਪਾਂ ਉਤੇ। ਆਤਮਾਂ ਤੋਂ ਵਧਕੇ ਭੀ ਬਹੁਮੁਲੀ ਵਸਤੂ ਹੋਰ ਕੋਈ ਹੋ ਸਕਦੀ ਹੈ ?"

ਸ਼ਾਮਦਾਸ:-"ਇਹ ਤਾਂ ਠੀਕ ਹੈ, ਪਰ ਘਰ ਘਾਟ ਨੂੰ ਐਵੇਂ ਸੁਟ ਨਹੀਂ ਦੇਣਾ ਚਾਹੀਦਾ।"

ਰਾਮਦਾਸ:-"ਅਤੇ ਆਤਮਾ ਨੂੰ ਬੇਸ਼ਕ ਸੁਟ

ਦੇਈਏ ? ਤੂੰ ਅਤੇ ਮੈਂ ਇਕੱਠੇ ਸੁਖਿਆ ਸੀ । ਚਲ ਹੁਣ ਤਿਆਰ ਹੋ ਅਤੇ ਭਾਰ ਸਿਰੋਂ ਲਾਹ ਆਈਏ ।"

( ੨ )

ਅਖੀਰ ਫੈਸਲਾ ਹੋ ਗਿਆ ਅਤੇ ਦੋਵੇਂ ਬੁਢੇ ਦੀਵਾਲੀ ਤੋਂ ਦੂਜੇ ਦਿਨ ਪਿੰਡੋਂ ਤੁਰ ਪਏ । ਰਾਮਦਾਸ ਨੇ ਸੱਤ ਬਕਰੀਆਂ ਆਪਣੇ ਗੁਆਂਢੀ ਨੂੰ ਵੇਚਕੇ ੭੦) ਰੁਪੈ ਲਏ ਅਤੇ ਬਾਕੀ ੩੦) ਰੁਪੈ ਘਰ ਦੇ ਸਾਰੇ ਆਦਮੀਆਂ ਪਾਸੋਂ ਹੂੰਝ ਹਾਂਝਕੇ ਕੱਠੇ ਕੀਤੇ । ਉਸ ਦੀ ਨੂੰਹ ਅਤੇ ਵਹੁਟੀ ਨੇ ਸਾਰੀ ਪੂੰਜੀ ਉਸ ਦੇ ਹਵਾਲੇ ਕਰ ਦਿਤੀ।

ਸ਼ਾਮਦਾਸ ਨੇ ਤੁਰਨ ਲਗਿਆਂ ਆਪਣੇ ਸਾਰੇ ਟੱਬਰ ਨੂੰ ਬਹੁਤ ਸਮਝਾਇਆ, ਮੁੰਡੇ ਨੂੰ ਦਸਿਆ ਫਲਾਣੀ ਪੈਲੀ ਵਿਚ ਬਾਜਰਾ ਬੀਜਣਾ ਹੈ, ਫ਼ਲਾਣੀ ਖਾਲੀ ਰਹੇ, ਤੂੜੀ ਦਾ ਢੇਰ ਇਥੇ ਲਾਉਣਾ, ਚਾਵਲ ਫਲਾਣੀ ਭੜੋਲੀ ਵਿਚ ਰਖਣੇ..........ਆਦਿਕ ।

ਰਾਮਦਾਸ ਨੇ ਆਪਣੇ ਟਬਰ ਨੂੰ ਅਜਿਹੀ ਕੋਈ ਸਿਖਿਆ ਨਾ ਦਿਤੀ । ਉਸ ਨੇ ਆਪਣੀ ਵਹੁਟੀ ਨੂੰ ਕੇਵਲ ਇਤਨਾ ਆਖਿਆ ਕਿ ਗੁਆਂਢੀ ਨੂੰ ਜੇਹੜੀਆਂ ਸਤ ਬਕਰੀਆਂ ਦੇਣੀਆਂ ਹਨ, ਉਹ ਚੰਗੀਆਂ ਚੁਣਕੇ ਦਿਤੀਆਂ ਜਾਣ। ਬਾਕੀ ਗਲਾਂ ਵਾਸਤੇ ਉਸ ਨੇ ਪਤਰਾਂ ਨੂੰ ਆਖਿਆ: "ਘਰ ਬਾਰ ਦੇ ਤੁਸੀਂ ਮਾਲਕ ਹੋ, ਜਿਵੇਂ ਮਰਜ਼ੀ ਆਵੇ ਕਰੋ ।"

ਪਿੰਡੋਂ ਬਾਹਰ ਲੋਗ ਇਹਨਾਂ ਨੂੰ ਛਡਣ ਆਏ ਅਤੇ ਸਾਰਿਆਂ ਤੋਂ ਵਿਦਾ ਹੋਕੇ ਦੋਵੇਂ ਬੁਢੇ ਤੁਰ

ਪਏ । ਰਾਮਦਾਸ ਤਾਂ ਪਿੰਡੋਂ ਬਾਹਰ ਨਿਕਲਦੇ ਸਾਰ ਧੰਧੇ ਭੁਲ ਗਿਆ ਅਤੇ ਰਾਹ ਵਿਚ ਕਿਸੇ ਵੇਲੇ ਗਾਇਤ੍ਰੀ ਪੜ੍ਹਦਾ ਸੀ, ਕਿਸੇ ਵੇਲੇ ਗੀਤਾ ਦਾ ਕੋਈ ਧਿਆਇ ਜ਼ਬਾਨੀ ਬੋਲਦਾ ਸੀ ਤੇ ਰਾਹ ਜਾਂਦੇ ਲੋਕਾਂ ਨਾਲ ਬਹੁਤ ਪਰੇਮ ਕਰਦਾ ਸੀ । ਇਸ ਪਰਕਾਰ ਉਹ ਨੇਕ ਆਦਮੀ ਬਣਨ ਦੇ ਯਤਨ ਵਿਚ ਸੀ । ਬਾਕੀ ਇੱਲਤਾਂ ਤਾਂ ਉਸ ਨੇ ਛਡ ਦਿਤੀਆਂ, ਪਰ ਨਸਵਾਰ ਨਾ ਛਡੀ ਗਈ, ਇਸ ਦੀ ਚੂੰਢੀ ਉਹ ਚੋਰੀ ਛਪੀ ਲੈ ਲੈਂਦਾ ਸੀ ।

ਸ਼ਾਮਦਾਸ ਭੀ ਤੁਰਿਆ ਤਾਂ ਜਾਂਦਾ ਸੀ, ਪਰ ਮਨ ਉਤੇ ਚਿੰਤਾ ਦੇ ਬੱਦਲ ਸਨ, ਉਸ ਨੂੰ ਕਈ ਗਲਾਂ ਚੇਤੇ ਆਈਆਂ ਜਿਹੜੀਆਂ ਆਪਣੇ ਪੁਤਰਾਂ ਨੂੰ ਆਖਣੀਆਂ ਭੁਲ ਗਿਆ ਸੀ, ਉਸ ਨੂੰ ਯਾਦ ਆਇਆ ਕਿ ਮੁੰਡੇ ਆਲੂਆਂ ਦਾ ਬੀਜ ਐਵੇਂ ਖ਼ਰਾਬ ਕਰ ਦੇਣਗੇ । ਉਸ ਦਾ ਜੀ ਤਾਂ ਕਰਦਾ ਸੀ ਕਿ ਇਕ ਵਾਰੀ ਮੁੜ ਜਾਵਾਂ ਅਤੇ ਸਾਰੀਆਂ ਗਲਾਂ ਸਮਝਾ ਆਵਾਂ, ਪਰ ਸ਼ਰਮੋਂ ਕੁਸ਼ਰਮੀਂ ਤੁਰਿਆ ਜਾਂਦਾ ਸੀ ।

( ੩ )

ਦੋਹਾਂ ਨੂੰ ਘਰੋਂ ਟੁਰਿਆਂ ਹੋਇਆਂ ਇਕ ਮਹੀਨਾ ਬੀਤ ਗਿਆ । ਰਸਤੇ ਵਿਚ ਜਦ ਪੰਜਾਬ ਵਿਚੋਂ ਲੰਘੇ ਤਾਂ ਕਈ ਘਰਾਂ ਵਿਚ ਧਰਮੀ ਹਿੰਦੂਆਂ ਨੇ ਇਹਨਾਂ ਨੂੰ ਤੀਰਥ ਯਾਤਰੀ ਸਮਝਕੇ ਆਦਰ ਭਾ ਤੇ ਸੇਵਾ ਕੀਤੀ। ਜਦ ਤੁਰਦੇ ੨ ਦੁਆਬੇ ਵਿਚ ਪਹੁੰਚੇ ਤਾਂ ਭਾਣਾ ਕਰਤਾਰ ਦਾ ਉਸ ਸਾਲ ਇਲਾਕੇ ਵਿਚ ਕਾਲ

ਪਿਆ ਹੋਇਆ ਸੀ ਅਤੇ ਇਹਨਾਂ ਬੁਢਿਆਂ ਨੂੰ ਕਈ ਪਿੰਡਾਂ ਵਿਚ ਭੁਖਾ ਰਹਿਣਾ ਪਿਆ। ਇਕ ਦਿਨ ਦਰਿਆ ਸੁਤਲੁਜ ਤੋਂ ਪੰਜ ਕੁ ਮੀਲ ਉਰੇ ਇਕ ਪਿੰਡ ਵਿਚੋਂ ਲੰਘੇ। ਸ਼ਾਮ ਦਾਸ ਤੁਰਨ ਨੂੰ ਤਕੜਾ ਸੀ ਅਤੇ ਲੰਮੇ ੨ ਕਦਮ ਰਖਦਾ ਮੌਜ ਵਿਚ ਜਾ ਰਿਹਾ ਸੀ, ਪਰ ਰਾਮਦਾਸ ਕੁਝ ਥਕ ਗਿਆ ਸੀ। ਉਸ ਦਾ ਜੀ ਕਰਦਾ ਸੀ ਕਿ ਪਿੰਡ ਵਿਚੋਂ ਪਾਣੀ ਦਾ ਘੁਟ ਪੀ ਲਵਾਂ। ਸ਼ਾਮ ਦਾਸ ਨੂੰ ਤ੍ਰਿਹਾ ਨਹੀਂ ਸੀ, ਇਸ ਵਾਸਤੇ ਉਹ ਤੁਰਿਆ ਗਿਆ ਅਰ ਰਾਮਦਾਸ ਛੇਤੀ ਰਲ ਪੈਣ ਦਾ ਇਕਰਾਰ ਕਰਕੇ ਉਥੇ ਠਹਿਰ ਗਿਆ। ਜੇਹੜੇ ਘਰ ਅਗੇ ਉਹ ਠਹਿਰਿਆ, ਚੰਗੀ ਵਡੀ ਹਵੇਲੀ ਸੀ, ਪਰ ਕੰਧਾਂ ਅਤੇ ਛਤ ਦਾ ਖਸਤਾ ਹਾਲ ਸੀ। ਧੁਪ ਵਿਚ ਭੁੰਜੇ ਇਕ ਗਭਰਾਟ ਲੇਟਿਆ ਪਿਆ ਸੀ। ਰਾਮਦਾਸ ਨੇ ਇਸ ਪਾਸੋਂ ਪਾਣੀ ਦਾ ਘੁਟ ਮੰਗਿਆ, ਪਰ ਜਵਾਨ ਵਿਚਾਰਾ ਬੇਸੁਧ ਪਿਆ ਜਾਪਦਾ ਸੀ ਅਤੇ ਉਸ ਨੇ ਜਵਾਬ ਕੁਝ ਨਾ ਦਿਤਾ। ਰਾਮਦਾਸ ਨੇ ਸੋਚਿਆ ਇਹ ਜਵਾਨ ਜਾਂ ਤਾਂ ਮਾਂਦਾ ਹੈ, ਜਾਂ ਇਹ ਨਰਾਜ਼ ਹੈ। ਉਸ ਨੇ ਅੰਦਰ ਹੋਕੇ ਫੇਰ ਆਵਾਜ਼ ਮਾਰੀ: "ਹੇ ਭਲੇ ਲੋਕੋ, ਰਾਹੀ ਨੂੰ ਇਕ ਘੁਟ ਪਾਣੀ ਦਾ ਦਿਓ।" ਇਸ ਦਾ ਕੁਝ ਉਤਰ ਨਾ ਆਇਆ ਉਸ ਨੇ ਫੇਰ ਆਖਿਆ "ਹੇ ਨਿਰੰਕਾਰ ਦੇ ਪਿਆਰਿਓ, ਪਾਣੀ ਦਾ ਘੁਟ ਪਿਆਓ"-ਇਸਦਾ ਭੀ ਕੁਝ ਜਵਾਬ ਨਾ ਆਇਆ। ਰਾਮਦਾਸ ਨੇ ਸੋਚਿਆ ਇਸ ਘਰ ਉਤੇ ਜ਼ਰੂਰ ਕੋਈ

ਨਾ ਕੋਈ ਆਪਤ ਆਈ ਹੈ, ਇਹ ਸੋਚਕੇ ਉਹ ਅੰਦਰ ਵੜ ਗਿਆ।

ਅੰਦਰ ਜਾਕੇ ਵੇਖਿਓ ਸੁ ਇਕ ਬੁਢੀ ਜ਼ਨਾਨੀ ਬੈਠੀ ਹੈ ਜਿਸ ਦੇ ਸਾਰੇ ਸਰੀਰ ਪਰ ਇਕੋ ਕਪੜਾ ਹੈ, ਉਸਦੇ ਪਾਸ ਇਕ ਮਾੜਾ ਤੇ ਪੀਲੇ ਮੂੰਹ ਵਾਲਾ ਛੋਟਾ ਜਿਹਾ ਮੁੰਡਾ ਬੈਠਾ ਹੈ। ਇਕ ਖੂੰਜੇ ਵਿਚੋਂ ਬਦਬੋ ਆ ਰਹੀ ਹੈ ਤੇ ਬਦਬੋ ਨਾਲ ਸਾਰਾ ਕੋਠਾ ਭਰਿਆ ਪਿਆ ਹੈ। ਨਿਝਾ ਕੇ ਵੇਖਿਓ ਸੁ, ਉਸ ਪਾਸੇ ਇਕ ਜਵਾਨ ਜ਼ਨਾਨੀ ਬੇਸੁਧ ਪਈ ਸੀ ਤੇ ਮੁੜ ੨ ਅੱਡੀਆਂ ਜ਼ਮੀਨ ਨਾਲ ਰਗੜਦੀ ਸੀ, ਬੀਮਾਰੀ ਦੀ ਤੜਫਾਟ ਵਿਚ ਕਦੀ ਸਜੀ ਲਤ ਉੱਪਰ ਕਰੇ ਕਦੀ ਖਬੀ, ਉਸ ਬਿਚਾਰੀ ਬੇਸੁਧ ਦਾ ਮਲ ਮੂਤ੍ਰ ਭੀ ਵਿਚੇ ਪਿਆ ਸੀ ਅਤੇ ਬੁਢੀ ਮਾਈ ਪਾਸ ਆਸੰਗ ਨਹੀਂ ਸੀ ਕਿ ਉਸ ਨੂੰ ਸਾਫ਼ ਕਰੇ। ਰਾਮਦਾਸ ਨੂੰ ਅੰਦਰ ਔਂਦੇ ਵੇਖਕੇ ਬੁਢੀ ਡਰ ਗਈ ਤੇ ਆਖਣ ਲਗੀ-"ਕੀ ਲੈਣ ਆਇਆ ਹੈਂ ? ਹਾਇ ਰਬਾ ! ਇਹ ਕੌਣ ਆ ਗਿਆ ? ਸਾਡੇ ਪਾਸ ਤਾਂ ਕੁਝ ਨਹੀਂ।"

ਰਾਮਦਾਸ-"ਮੈਂ ਯਾਤਰੂ ਹਾਂ ਅਤੇ ਕੇਵਲ ਪਾਣੀ ਦਾ ਘੁਟ ਮੰਗਣ ਲਈ ਅੰਦਰ ਆਇਆ ਸਾਂ।"

ਮਾਈ-"ਸਾਡੇ ਘਰ ਪਾਣੀ ਨਹੀਂ ਅਤੇ ਲਿਔਣ ਵਾਲਾ ਮਨੁਖ ਭੀ ਕੋਈ ਨਹੀਂ, ਨਾ ਕੋਈ ਭਾਂਡਾ ਟਿੰਡਰ ਹੈ, ਜਾਹ ਆਪਣਾ ਰਾਹ ਫੜ।"

ਰਾਮਦਾਸ-"ਤੁਸਾਡੇ ਵਿਚੋਂ ਕੋਈ ਭੀ ਉਸ ਬੀਮਾਰ

ਪਈ ਬੀਬੀ ਦੀ ਸੇਵਾ ਕਰਨ ਜੋਗਾ ਨਹੀਂ ?"

ਮਾਈ-"ਨਹੀਂ ਕੋਈ ਨਹੀਂ, ਮੇਰਾ ਪੁਤ੍ਰ ਬਾਹਰ ਧੁਪੇ ਪਿਆ ਮਰਦਾ ਹੈ ਅਤੇ ਅਸੀਂ ਅੰਦਰ ਪਏ ਮਰਦੇ ਹਾਂ।"

ਛੋਟੇ ਮੁੰਡੇ ਨੇ ਓਪਰੇ ਆਦਮੀ ਨੂੰ ਘਰ ਵਿਚ ਔਂਦਾ ਵੇਖਕੇ ਰੋਣਾ ਬੰਦ ਕਰ ਦਿਤਾ ਸੀ, ਪਰ ਜਦ ਉਸ ਨੇ ਦਾਦੀ ਨੂੰ ਉਸ ਨਾਲ ਗਲਾਂ ਕਰਦੇ ਵੇਖਿਆ ਤਾਂ ਉਸ ਨੇ ਅੰਮਾਂ ਦੀ ਬਾਂਹ ਫੜਕੇ ਫੇਰ ਆਖਣਾ ਸ਼ੁਰੂ ਕੀਤਾ 'ਦਾਦੀ ਰੋਟੀ ਦੇ, ਦਾਦੀ ਰੋਟੀ ਦੇ।" ਇਤਨੇ ਨੂੰ ਬਾਹਰ ਪਿਆ ਹੋਇਆ ਗਭਰਾਟ ਭੀ ਅੰਦਰ ਆ ਗਿਆ, ਉਹ ਕੰਧ ਦੇ ਆਸਰੇ ਹੌਲੇ ਹੌਲੇ ਆਇਆ ਤੇ ਬੂਹੇ ਵਿਚ ਡਿਗ ਪਿਆ। ਉਸ ਨੇ ਫੇਰ ਉਠਣ ਦਾ ਯਤਨ ਨਾ ਕੀਤਾ ਅਤੇ ਅਟਕ ੨ ਕੇ ਕਹਿਣ ਲਗਾ- "ਅਸੀਂ ਸਾਰੇ ਬੀਮਾਰ ਹੋ ਗਏ ਹਾਂ, ਨਾਲੇ ਭੁਖ ਨਾਲੇ ਬੀਮਾਰੀ, ਮੁੰਡਾ ਭੀ ਭੁਖ ਨਾਲ ਮਰ ਚਲਿਆ ਹੈ ਤੇ ਸਾਤੋਂ ਕੁਝ ਨਹੀਂ ਸਰ ਔਂਦਾ।"

ਇਹ ਸਮਾਚਾਰ ਦੇਖਕੇ ਰਾਮਦਾਸ ਨੇ ਆਪਣੇ ਲਕ ਨਾਲ ਬੰਨ੍ਹੀ ਹੋਈ ਬੁਝਕੀ ਉਤਾਰਕੇ ਖੋਲ੍ਹੀ। ਉਸ ਵਿਚ ਚਾਰ ਰੋਟੀਆਂ ਸਨ, ਇਕ ਕਢਕੇ ਉਸ ਆਦਮੀ ਨੂੰ ਦੇਣ ਲਗਾ, ਪਰ ਆਦਮੀ ਨੇ ਮੁੰਡੇ ਵਲ ਇਸ਼ਾਰਾ ਕੀਤਾ। ਰੋਟੀ ਵੇਖਕੇ ਇਕ ਹੋਰ ਖੂੰਜੇ ਵਿਚੋਂ ਇਕ ਕੁੜੀ ਭੀ ਸਹਿਮੀ ਹੋਈ ਨਿਕਲ ਆਈ ਅਤੇ ਭਾਵੇਂ ਰੋਟੀ ਚੰਗੀ ਵਡੀ ਸੀ, ਪਰ ਉਹ ਦੋਨਾਂ ਭੈਣ ਭਰਾਵਾਂ ਨੇ ਤੁਰਤ ਮੁਕਾ ਛਡੀ।

ਬੁੱਢੀ ਮਾਈ ਪਾਸੋਂ ਖੂਹ ਦਾ ਪਤਾ ਪੁਛਕੇ ਰਾਮ-ਦਾਸ ਨੇ ਇਕ ਬਾਲਟੀ ਚੁਕੀ ਅਤੇ ਪਾਣੀ ਦੀ ਭਰਕੇ ਲੈ ਆਇਆ। ਉਸ ਮਾਈ ਅਰ ਆਦਮੀ ਨੇ ਕੁਝ ਰੋਟੀ ਖਾਕੇ ਪਾਣੀ ਪੀਤਾ, ਪਰ ਜਵਾਨ ਜ਼ਨਾਨੀ ਉਸੇ ਤਰਾਂ ਬੇਸੁਰਤ ਪਈ ਸੀ। ਰਾਮਦਾਸ ਬਜ਼ਾਰ ਜਾਕੇ ਕੁਝ ਚਾਵਲ, ਲੂਣ, ਘਿਓ ਲੈ ਆਇਆ, ਕੁਝ ਉਸ ਕੁੜੀ ਨੇ ਮਦਦ ਕੀਤੀ, ਛੇਤੀ ਚਾਵਲ ਤਿਆਰ ਹੋ ਗਏ, ਕਝ ਉਸ ਆਦਮੀ ਨੇ ਖਾਧੇ, ਕੁਝ ਬੁਢੀ ਮਾਈ ਨੇ। ਮੁੰਡੇ ਅਰ ਕੁੜੀ ਨੇ ਚੰਗੀ ਤਰਾਂ ਲੱਕ ਕੇ ਤਾਂਬੀਆ ਸਾਫ਼ ਕਰ ਛਡਿਆ ਅਰ ਰਜ ਪੁਜਕੇ ਦੋਨੋਂ ਉਥੇ ਹੁੰਦੇ ਸੌਂ ਗਏ।

ਹੁਣ ਉਸ ਆਦਮੀ ਅਤੇ ਬੁਢੀ ਮਾਈ ਨੇ ਆਪਣੀ ਵਿਥਿਆ ਵਿਸਥਾਰ ਨਾਲ ਰਾਮਦਾਸ ਨੂੰ ਸੁਨਾਈ, ਜਿਸ ਦਾ ਸਾਰ ਇਹ ਸੀ ਕਿ ਇਹ ਟਬਰ ਵਿਚਾਰਾ ਪਹਿਲਾਂ ਹੀ ਗ਼ਰੀਬ ਸੀ, ਪਰ ਜਦ ਕਾਲ ਪੈ ਗਿਆ ਤਾਂ ਇਹਨਾਂ ਦਾ ਹਾਲ ਹੋਰ ਭੈੜਾ ਹੋ ਗਿਆ। ਗੁਆਂਢੀਆਂ ਪਾਸੋਂ ਮੰਗ ਤੰਗ ਕੇ ਇਕ ਮਹੀਨਾ ਗੁਜ਼ਾਰਾ ਕੀਤਾ, ਫੇਰ ਗੁਆਂਢੀਆਂ ਵਿਚੋਂ ਭੀ ਕਈ ਆਪ ਭੁਖੇ ਹੋ ਗਏ ਅਤੇ ਕਈਆਂ ਦਾ ਦਿਲ ਭੁਖਾ ਹੋ ਗਿਆ। ਇਹ ਆਦਮੀ ਚਾਰੇ ਪਾਸਿਓਂ ਕਰਜ਼ਾਈ ਹੋ ਗਿਆ। ਕਿਸੇ ਗੁਆਂਢੀ ਪਾਸੋਂ ਆਟਾ ਉਧਾਰ ਲਿਆ ਹੋਇਆ ਸੀ, ਕਿਸੇ ਪਾਸੋਂ ਰੁਪੈ ਅਤੇ ਕਿਸੇ ਪਾਸੋਂ ਦਾਲ ਚਾਵਲ। ਇਹ ਆਦਮੀ ਘਰੋਂ ਬਾਹਰ ਮਜ਼ੂਰੀ ਕਰਨ

ਵਾਸਤੇ ਨਿਕਲਿਆ, ਪਰ ਲੋਕਾਂ ਪਾਸ ਖਾਣ ਜੋਗਾ ਨਹੀਂ ਸੀ ਉਹ ਮਜ਼ੂਰਾਂ ਨੂੰ ਕਿਥੋਂ ਦੇਣ ? ਇਕ ਦਿਨ ਕੰਮ ਲਭ ਪੈਂਦਾ ਤਾਂ ਛੇ ਦਿਨ ਐਵੇਂ ਬੀਤ ਜਾਂਦੇ। ਬੁਢੀ ਮਾਂ ਅਤੇ ਛੋਟੀ ਕੁੜੀ ਨੇ ਭਿਖਿਆ ਮੰਗਣੀ ਸ਼ੁਰੂ ਕੀਤੀ, ਪਰ ਲੋਕਾਂ ਪਾਸ ਦਾਨ ਦੇਣ ਵਾਸਤੇ ਫ਼ਾਲਤੂ ਰੋਟੀ ਕਿਥੋਂ ? ਇਸ ਪ੍ਰਕਾਰ ਤੰਗੀ ਨਾਲ ਦੋ ਮਹੀਨੇ ਕੱਟੇ, ਫਿਰ ਬੀਮਾਰੀ ਘਰ ਵਿਚ ਆ ਗਈ । ਬੁਰਾ ਹਾਲ ਅਤੇ ਬੌਂਕੇ ਦਿਹਾੜੇ । ਇਕ ਦਿਨ ਕੋਈ ਟੁੱਕ ਮਿਲ ਜਾਵੇ ਤੇ ਤਿੰਨ ਦਿਨ ਕੜਾਕੇ ਵਿਚ ਨਿਭਣ । ਤੰਗ ਆਕੇ ਇਸ ਟਬਰ ਨੇ ਘਾਹ ਅਤੇ ਬਿਰਛਾਂ ਦੇ ਪੱਤੇ ਖਾਣੇ ਸ਼ੁਰੂ ਕੀਤੇ, ਇਸ ਨਾਲ ਬੀਮਾਰੀ ਅਤੇ ਕਮਜ਼ੋਰੀ ਹੋਰ ਵਧ ਗਈ, ਕਿਸੇ ਵਿਚ ਏਨੀ ਤਾਕਤ ਨਾ ਰਹੀ ਕਿ ਆਪਣੇ ਪੈਰਾਂ ਤੇ ਖੜਾ ਭੀ ਹੋ ਸਕੇ ।

ਉਹਨਾਂ ਦੀ ਦਰਦਨਾਕ ਵਿਥਿਆ ਸੁਣਕੇ ਰਾਮ-ਦਾਸ ਨੇ ਸ਼ਾਮਦਾਸ ਨੂੰ ਮਿਲ ਪੈਣ ਦਾ ਖਿਆਲ ਛਡ ਦਿਤਾ ਅਤੇ ਸਾਰਾ ਦਿਨ ਕਿਸੇ ਟਬਰ ਦੀ ਸੇਵਾ ਵਿਚ ਲਗਾ ਰਿਹਾ ! ਦੂਜੇ ਦਿਨ ਭੀ ਉਹਨਾਂ ਦੀ ਮਦਦ ਵਿਚ ਲਗਾ ਰਿਹਾ, ਬਾਜ਼ਾਰੋਂ ਕੁਝ ਆਟਾ ਦਾਲ ਆਦਿਕ ਲੈ ਆਇਆ, ਬੁਢੀ ਮਾਈ ਅਤੇ ਕੁੜੀ ਨੇ ਰਲਕੇ ਰਸੋਈ ਤਿਆਰ ਕੀਤੀ । ਰਸੋਈ ਪਕਾਣ ਵਾਸਤੇ ਬਰ-ਤਨ ਕੁਝ ਤਾਂ ਗੁਆਂਢੀਆਂ ਪਾਸੋਂ ਮੰਗੇ ਅਤੇ ਕੁਝ

ਨਵੇਂ ਮੁਲ ਲੈ ਆਂਦੇ । ਘਰ ਵਿਚ ਤਾਂ ਭੰਨੀ ਭੁਗੜੀ ਨਹੀਂ ਸੀ । ਇਸ ਤਰਾਂ ਦੂਜਾ ਦਿਨ ਭੀ ਬੀਤ ਗਿਆ ਅਤੇ ਤੀਸਰੇ ਦਿਨ ਇਸ ਘਰ ਦੀ ਕਾਂਇਆਂ ਕੁਝ ਪਲਟੀ ਨਜ਼ਰ ਆਈ । ਆਦਮੀ ਚਲਣ ਫਿਰਨ ਜੋਗਾ ਹੋ ਗਿਆ, ਜ਼ਨਾਨੀ ਨੂੰ ਕੁਝ ਸੁਰਤ ਆਈ ਅਤੇ ਉਸ ਨੇ ਇਕ ਘੁਟ ਪਾਣੀ ਦਾ ਪੀਤਾ । ਛੋਟਾ ਮੁੰਡਾ ਤਾਂ ਰਾਮਦਾਸ ਦੇ ਪਿਛੇ ਬਾਬਾ ਬਾਬਾ ਕਰਕੇ ਕੁਦਦਾ ਫਿਰਦਾ ਸੀ ਅਤੇ ਜਦ ਰਾਮਦਾਸ ਬੈਠਾ ਹੋਵੇ ਤਾਂ ਉਸ ਦੀ ਝੋਲੀ ਵਿਚ ਜਾ ਵੜਦਾ ਸੀ ।

( ੪ )

ਹੁਣ ਤਿੰਨ ਦਿਨ ਬੀਤ ਗਏ ਅਤੇ ਰਾਮਦਾਸ ਨੇ ਸੋਚਿਆ '"ਮੈਂ ਬਥੇਰਾ ਸਮਾਂ ਇਥੇ ਗੁਆ ਛਡਿਆ ਹੈ, ਹੁਣ ਛੇਤੀ ਤੁਰਨਾ ਚਾਹੀਦਾ ਹੈ, ਕਿਤੇ ਵਿਸਾਖੀ ਤੋਂ ਪਛੜ ਨਾ ਜਾਵਾਂ, ਉਸ ਨੇ ਹੁਣ ਤੁਰਨ ਦਾ ਖਿਆਲ ਕੀਤਾ, ਪਰ ਅਗਲੇ ਦਿਨ ਬਸੰਤ ਦਾ ਪੁਰਬ ਸੀ ਅਤੇ ਉਸਨੇ ਸੋਚਿਆ "ਚੰਗਾ ਹੈ, ਪੁਰਬ ਦਾ ਦਿਨ ਇਨ੍ਹਾਂ ਸੰਗ ਗੁਜ਼ਾਰਾਂ ।" ਉਸ ਦਿਨ ਦੋ ਪੈਸੇ ਦਾ ਬਸੰਤੀ ਰੰਗ ਲਿਆਕੇ ਸਾਰਿਆਂ ਦੇ ਦੁਪੱਟੇ ਰੰਗੇ ਅਤੇ ਸੂਜੀ ਘਿਓ ਮਿੱਠਾ ਆਦਿਕ ਲਿਆਕੇ ਬਸੰਤੀ ਕੜਾਹ ਬਣਾਇਆ ਅਤੇ ਉਸ ਨਿਰਾਸਤਾ ਭਰੇ ਘਰ ਵਿਚ ਖੁਸ਼ੀ ਦੀ ਰੌ ਚਲ ਗਈ।

ਬਸੰਤ ਵਾਲੀ ਆਥਨ ਨੂੰ ਰਾਮਦਾਸ ਸੋਚਾਂ ਵਿਚ ਸੀ ਕਿ ਮੈਂ ਕਲ੍ਹ ਟੁਰ ਗਿਆ ਤਾਂ ਇਹ ਟਬਰ ਫੇਰ ਉਸ ਹਾਲਤ ਵਿਚ ਹੋ ਜਾਵੇਗਾ ਜਿਸ ਵਿਚ ਮੈਂ ਪਹਿਲਾਂ

ਵੇਖਿਆ ਸੀ । ਇਹ ਸੋਚਕੇ ਉਸ ਨੇ ਪਿੰਡ ਦੇ ਇਕ ਜ਼ਿਮੀਂਦਾਰ ਪਾਸੋਂ ਦੋ ਬੈਲ ੫੦) ਰੁਪੈ ਨੂੰ ਮੁਲ ਲਏ ਅਤੇ ਉਹ ਬੈਲ ਇਸ ਘਰ ਵਾਲੇ ਦੇ ਹਵਾਲੇ ਕਰਕੇ ਇਕ ਗਊ ਖਰੀਦਣ ਦਾ ਵਿਚਾਰ ਕਰਨ ਲਗਾ, ਪਰ ਉਸ ਨੂੰ ਰਾਤ ਮੰਜੇ ਤੇ ਪਏ ਸੋਚ ਆਈ—ਰਾਮਦਾਸਾ ਇਹ ਕਿਥੇ ਪਸਰਕੇ ਬੈਠ ਗਿਆ ਹੈਂ ? ਤੂੰ ਤਾਂ ਪਾਣੀ ਦਾ ਇਕ ਘੁਟ ਮੰਗਣ ਆਇਆ ਸੀ ਤੇ ਹੁਣ ਇਹਨਾਂ ਦੀ ਜ਼ਮੀਨ ਬੀਜਣ ਅਤੇ ਘਰ ਦਾ ਸਾਰਾ ਕੰਮ ਧੰਦਾ ਕਰਨ ਦੀ ਪੰਡ ਖ਼ਾਹਮਖ਼ਾਹ ਆਪਣੇ ਸਿਰ ਤੇ ਚੁਕਣ ਲਗਾ ਹੈਂ। ਤੂੰ ਚੰਗੀ ਤੀਰਥ ਯਾਤ੍ਰਾ ਕੀਤੀ । ਸ਼ਾਮਦਾਸ ਚਾਰ ਦਿਨਾਂ ਵਿਚ ਸੱਠ ਕੋਹ ਪੈਂਡਾ ਕਰ ਗਿਆ ਹੋਵੇਗਾ ਅਤੇ ਤੂੰ ਇਥੇ ਹੀ ਪਥੱਲ ਮਾਰਕੇ ਬੈਠਾ ਹੈਂ ?

ਰਾਮਦਾਸ ਦੇ ਦਿਲ ਵਿਚ ਇਸ ਪ੍ਰਕਾਰ ਦੇ ਅਡੋ ਅਡ ਖਿਆਲ ਸਨ । ਉਸ ਦੇ ਮਨ ਵਿਚ ਦਇਆ ਆਉਂਦੀ ਸੀ ਤਾਂ ਆਖਦਾ ਸੀ ਇਹਨਾਂ ਦੀ ਮਦਦ ਕਰਨ ਵਾਸਤੇ ਇਥੇ ਠਹਿਰਾਂ, ਦੂਜੇ ਪਾਸੇ ਖਿਆਲ ਔਂਦਾ ਸੀ ਕਿ ਵਿਸਾਖੀ ਤੇ ਹਰਦਵਾਰ ਦਾ ਇਸ਼ਨਾਨ ਕਰਨਾ ਹੈ।

ਅਖੀਰ ਵਿਚ ਉਸ ਨੇ ਫੈਸਲਾ ਕੀਤਾ ਕਿ ਇਹਨਾਂ ਦੀ ਥੋੜੀ ਜਿਹੀ ਮਦਦ ਹੋਰ ਕਰਨੀ ਚਾਹੀਦੀ ਹੈ । ਉਸ ਨੇ ਬਾਜ਼ਾਰ ਵਿਚੋਂ ਇਕ ਟੋਕਾ, ਦਾੜ੍ਹੀ ਅਤੇ ਹੋਰ ਸਾਮਾਨ ਖਰੀਦਕੇ ਉਸ ਆਦਮੀ ਦੇ ਹਵਾਲੇ ਕੀਤਾ ਅਤੇ ਉਸ ਨੂੰ ਆਖਿਉਸ—ਕਿਸੇ ਦਾ ਮੁਜ਼ੇਰਾ ਬਣ ਜਾ ਅਤੇ ਇਕ ਸਾਲ ਵਿਚ ਕੁਝ ਦਾਣਾ ਫੱਕਾ ਕੱਠਾ

ਕਰਕੇ ਫੇਰ ਆਪਣੀ ਜ਼ਮੀਨ ਜੋ ਗਹਿਣੇ ਪਈ ਹੈ ਛੁੜਾ ਲਵੀਂ ।

ਉਸ ਆਦਮੀ ਨੇ ਬਹੁਤ ਸ਼ੁਕਰ ਕਰਕੇ ਬਲਦਾਂ ਦੀ ਜੋੜੀ ਅਤੇ ਹੋਰ ਸਾਮਾਨ ਰਾਮਦਾਸ ਪਾਸੋਂ ਲੈ ਲਿਆ ਅਤੇ ਰਾਮਦਾਸ ਦੂਜੇ ਦਿਨ ਸਵੇਰੇ ਇਹਨਾਂ ਨੂੰ ਸੁਤੇ ਪਿਆਂ ਛੋੜ ਆਪਣੀ ਗਠੜੀ ਮੋਢੇ ਤੇ ਬੰਨ੍ਹਕੇ ਟੁਰ ਪਿਆ ।

ਜਦ ਉਹ ਗਲੀ ਵਿਚੋਂ ਲੰਘ ਰਿਹਾ ਸੀ ਤਾਂ ਉਸ ਦੇ ਅਗੇ ਦੋ ਤੀਵੀਆਂ ਤੁਰੀਆਂ ਜਾਂਦੀਆਂ ਸਨ ਤੇ ਇਕ ਪਈ ਆਖਦੀ ਸੀ "ਨੀ ਬੰਤੀਏ, ਪਤਾ ਹਈ, ਉਹ ਮਨੁਖ ਤਾਂ ਨਹੀਂ ਕੋਈ ਦੇਵਤਾ ਅਸਮਾਨੋਂ ਉਤ-ਰਿਆ ਹੈ, ਉਨ੍ਹਾਂ ਨੇ ਪਹਿਲਾਂ ਤਾਂ ਉਸ ਨੂੰ ਪਛਾਣਿਆਂ ਹੀ ਨਹੀਂ, ਉਹ ਪਾਣੀ ਦਾ ਘੁਟ ਮੰਗਣ ਦੇ ਬਹਾਨੇ ਘਰ ਵਿਚ ਆਇਆ ਅਤੇ ਉਥੇ ਹੀ ਠਹਿਰ ਗਿਆ । ਉਸ ਨੇ ਉਨ੍ਹਾਂ ਨੂੰ ਬੌਲਦ੍ਹਾਂ ਦੀ ਜੋੜੀ ਲੈ ਦਿਤੀ ਹੈ, ਆਟੇ ਦੀਆਂ ਦੋ ਬੋਰੀਆਂ ਸੁਟਾ ਦਿਤੀਆਂ ਸੂ ਅਤੇ ਅਜੇ ਉਸ ਨੇ ਹੋਰ ਕਈ ਚੀਜ਼ਾਂ ਖਰੀਦਨੀਆਂ ਹਨ, ਚਲ ਨੀ ਕਿਸੇ ਵੇਲੇ ਉਸ ਦਾ ਦਰਸ਼ਨ ਕਰ ਆਈਏ ।"

ਇਹ ਗੱਲਾਂ ਸੁਣਕੇ ਰਾਮਦਾਸ ਦਾ ਕਲੇਜਾ ਜ਼ੋਰ ਨਾਲ ਧੜਕਨ ਲਗਾ ਅਤੇ ਛੇਤੀ ੨ ਕਦਮ ਸੁਟਕੇ ਉਹ ਪਿੰਡੋਂ ਬਾਹਰ ਹੋ ਗਿਆ ਅਤੇ ਇਕ ਕੋਹ ਤਕ ਮੁੜਕੇ ਪਿਛਾਂਹ ਨਾ ਵੇਖਿਆ ।

( ੫ )

ਜਦ ਰਾਮਦਾਸ ਤਿੰਨ ਕੋਹ ਤੁਰ ਗਿਆ ਤਾਂ ਸੂਰਜ ਚੜ੍ਹ ਪਿਆ ਸੀ, ਉਹ ਸੜਕ ਦੇ ਇਕ ਪਾਸੇ ਹੋਕੇ ਬੈਠ ਗਿਆ ਤੇ ਆਪਣਾ ਬੁਚਕਾ ਖੋਲ੍ਹਕੇ ਉਸ ਨੇ ਰੁਪਏ ਗਿਣੇ । ੧੦੦) ਰੁਪਏ ਘਰੋਂ ਲੈਕੇ ਤੁਰਿਆ ਸੀ, ਪਰ ਹੁਣ ਕੇਵਲ ੧੧) ਰੁਪਏ ਬਾਕੀ ਸਨ । ਉਸ ਨੇ ਸੋਚਿਆ ਮੈਂ ੧੧) ਰੁਪਇਆਂ ਨਾਲ ਗੰਗਾ ਜੀ ਪਹੁੰਚ ਹੀ ਨਹੀਂ ਸਕਦਾ, ਮੁੜਕੇ ਔਣਾ ਤਾਂ ਇਕ ਪਾਸੇ ਰਿਹਾ । ਜੇ ਮੈਂ ਮੰਗ ਪਿੰਨਕੇ ਯਾਤ੍ਰਾ ਕਰਾਂ ਤਾਂ ਇਹ ਪਾਪ ਹੈ । ਮੇਰਾ ਮਿਤਰ ਸ਼ਾਮਦਾਸ ਉਥੇ ਪਹੁੰਚ ਜਾਵੇਗਾ ਅਤੇ ਗੰਗਾ ਮਾਈ ਵਿਚ ਇਕ ਟੁਬੀ ਮੇਰੇ ਨਾਮ ਦੀ ਭੀ ਲਾ ਦੇਵੇਗਾ। ਮੇਰੇ ਪਾਸੋਂ ਇਸ ਜਨਮ ਵਿਚ ਤਾਂ ਸੁਖਨਾ ਪੂਰੀ ਹੁੰਦੀ ਦਿਸਦੀ ਨਹੀਂ । ਅੱਛਾ ! ਮੋਰ ਮੁਕਟ ਵਾਲਾ ਬਖਸ਼ੇਗਾ, ਜਿਸ ਦੀ ਬਖਸ਼ਿਸ਼ ਅਤੇ ਮੇਰੇ ਔਗਣ ਅਗਿਣਤ ਹਨ ।

ਇਹ ਸੋਚਕੇ ਰਾਮਦਾਸ ਉਠਿਆ ਤੇ ਪਿਛਾਂਹ ਮੁੜ ਪਿਆ, ਪਰ ਉਸ ਪਿੰਡ ਵਿਚੋਂ ਲੰਘਣ ਦੀ ਉਸਦੀ ਮਰਜ਼ੀ ਉੱਕੀ ਨਹੀਂ ਸੀ, ਇਸ ਵਾਸਤੇ ਦੋ ਤਿੰਨ ਕੋਹਾਂ ਦਾ ਵਲਾ ਪਾਕੇ ਉਹ ਫੇਰ ਆਪਣੇ ਰਸਤੇ ਤੇ ਆ ਚੜ੍ਹਿਆ । ਜਾਂਦਿਆਂ ਤਾਂ ਉਸ ਨੂੰ ਪੈਂਡਾ ਬਹੁਤ ਮਾਲੂਮ ਹੁੰਦਾ ਸੀ, ਪਰ ਹੁਣ ਮੁੜਨ ਪਰ ਬੜੀ ਤੇਜ਼ੀ ਨਾਲ ਤੁਰਦਾ ਆਇਆ ਅਤੇ ਦਿਨ ਵਿਚ ਤੀਹ ਪੈਂਤੀ ਕੋਹ ਕਰ ਲੈਂਦਾ ਰਿਹਾ ।

ਜਦ ਰਾਮਦਾਸ ਵਾਪਸ ਘਰ ਪਹੁੰਚਿਆ ਤਾਂ ਸਾਰਾ ਟਬਰ ਉਸਦੇ ਔਣ ਤੇ ਬਹੁਤ ਪ੍ਰਸੰਨ ਹੋਇਆ। ਹੋਰ ਮਿਲਣ ਗਿਲਣ ਵਾਲੇ ਭੀ ਆਏ ਅਤੇ ਸਾਰਿਆਂ ਨੇ ਅਧਵਾਟੋਂ ਮੁੜ ਔਣ ਦਾ ਕਾਰਨ ਪੁਛਿਆ, ਪਰ ਰਾਮਦਾਸ ਨੇ ਕਿਸੇ ਨੂੰ ਕਾਰਨ ਨਾ ਦਸਿਆ ਅਤੇ ਇਹੋ ਆਖਦਾ ਸੀ, ਨਿਰੰਕਾਰ ਦੀ ਇਛਿਆ ਨਹੀਂ ਸੀ ਕਿ ਮੈਂ ਗੰਗਾ ਮਾਈ ਦਾ ਇਸ਼ਨਾਨ ਕਰਾਂ, ਮੇਰੇ ਰੁਪਏ ਰਾਹ ਵਿਚ ਗੁਆਚ ਗਏ ਅਤੇ ਮੈਂ ਸਾਥੀ ਨਾਲੋਂ ਪਿਛੇ ਰਹਿ ਗਿਆ। ਮੈਨੂੰ ਕ੍ਰਿਸ਼ਨ ਬਿਹਾਰੀ ਇਹ ਸੁਖਨਾਂ ਬਖਸ਼ ਦੇਣਗੇ।

ਰਾਮਦਾਸ ਨੇ ਬਾਕੀ ਬਚੇ ਹੋਏ ਦੋ ਚਾਰ ਰੁਪਏ ਘਰ ਵਿਚ ਮੋੜ ਦਿਤੇ। ਘਰ ਵਿਚੋਂ ਕਿਸੇ ਨੇ ਬੁਰਾ ਨਾ ਮਨਾਇਆ ਕਿ ਰੁਪਏ ਕਿਉਂ ਗੁਆਚੇ। ਫੇਰ ਉਸ ਨੇ ਘਰ ਦਾ ਹਾਲ ਚਾਲ ਪੁਛਿਆ। ਉਸ ਦੇ ਪਿਛੋਂ ਘਰ ਦਾ ਸਭ ਕਾਰਜ ਠੀਕ ਚਲਦਾ ਰਿਹਾ ਸੀ, ਸਾਰਾ ਕੰਮ ਧੰਧਾ ਵੇਲੇ ਸਿਰ ਹੁੰਦਾ ਰਿਹਾ ਸੀ ਅਤੇ ਕੋਈ ਝਗੜਾ ਝਾਂਝਾ ਨਹੀਂ ਸੀ।

ਸ਼ਾਮਦਾਸ ਕਿਆਂ ਨੇ ਭੀ ਆਕੇ ਆਪਣੇ ਬੁਢੇ ਦੀ ਖਬਰ ਸੁਰਤ ਪੁਛੀ ਤੇ ਰਾਮਦਾਸ ਨੇ ਉਹਨਾਂ ਨੂੰ ਤਸੱਲੀ ਦਿਤੀ। ਲੋਕੀਂ ਕੁਝ ਦਿਨ ਤਾਂ ਗਲਾਂ ਕਰਦੇ ਰਹੇ ਕਿ ਰਾਮਦਾਸ ਤੀਰਥਾਂ ਨੂੰ ਜਾਂਦਾ ਰਾਹ ਵਿਚੋਂ ਮੁੜ ਆਇਆ ਹੈ, ਪਰ ਫੇਰ ਉਹਨਾਂ ਨੂੰ ਇਹ ਗਲ ਭੁਲ ਗਈ ਅਤੇ ਰਾਮਦਾਸ ਨੂੰ ਭੀ ਹੋਰ ਰੁਝੇਵੇਂ

ਪੈ ਗਏ । ਘਰ ਦੀ ਛਤ ਤੇ ਮਿਟੀ ਪਾਈ, ਕੁਝ ਲਕੜਾਂ ਵਢ ਲਿਆਂਦੀਆਂ, ਅਰ ਆਪਣੇ ਪੁਤਰ ਨੂੰ ਨੌਕਰੀ ਵਾਸਤੇ ਪੰਜਾਬ ਵਿਚ ਭੇਜਿਆ ਅਤੇ ਆਪ ਬਕਰੀਆਂ ਪਾਲਣ ਦੇ ਕੰਮ ਵਿਚ ਰੁਝ ਗਿਆ ।

( ੬ )

ਹੁਣ ਸ਼ਾਮਦਾਸ ਨਾਲ ਜੋ ਬੀਤੀ ਉਹ ਸੁਣੋ । ਜਿਸ ਪਿੰਡ ਵਿਚ ਉਹ ਰਾਮਦਾਸ ਨੂੰ ਛਡ ਗਿਆ ਸੀ ਉਸ ਤੋਂ ਪੰਜ ਕੂ ਕੋਹ ਦੂਰ ਜਾਕੇ ਸ਼ਾਮ ਦਾਸ ਬੈਠ ਗਿਆ ਅਤੇ ਆਪਣੇ ਸਾਥੀ ਨੂੰ ਉਡੀਕਣ ਲਗਾ । ਦੁਪਹਿਰ ਹੋ ਗਈ, ਉਸ ਨੇ ਕਮਰ ਕੱਸਾ ਖੋਲ੍ਹਕੇ ਲਕ ਸਿਧਾ ਕੀਤਾ ਅਤੇ ਰਤਾ ਸੌਂ ਲਿਆ । ਜਦ ਉਹ ਜਾਗਿਆ ਤਾਂ ਉਸੇ ਥਾਂ ਤੇ ਬੈਠਕੇ ਫੇਰ ਉਡੀਕਣ ਲਗਾ । ਉਡੀਕਦਿਆਂ ੨ ਉਸ ਦੀਆਂ ਅਖਾਂ ਪੀੜ ਕਰਨ ਲਗ ਪਈਆਂ, ਪਰ ਰਾਮਦਾਸ ਨਾਂ ਆਇਆ । ਸੂਰਜ ਭੀ ਰਾਮਦਾਸ ਦੀ ਉਡੀਕ ਕਰਕੇ ਥਕ ਗਿਆ ਅਤੇ ਪੱਛੋਂ ਵਲ ਜਾਕੇ ਲੁਕ ਗਿਆ, ਪਰ ਸ਼ਾਮਦਾਸ ਵਿਚਾਰਾ ਉਥੇ ਹੀ ਬੈਠਾ ਉਡੀਕਦਾ ਰਿਹਾ । ਅਖੀਰ ਉਸ ਨੇ ਸੋਚਿਆ, ਕੀ ਪਤਾ ਮੈਥੋਂ ਅਗੇ ਲੰਘ ਗਿਆ ਹੋਵੇ, ਜਦ ਮੈਂ ਸੁਤਾ ਪਿਆ ਸਾਂ ਕੀ ਪਤਾ ਉਸ ਨੂੰ ਕਿਸੇ ਨੇ ਬੈਲ ਗੱਡੀ ਵਿਚ ਬਿਠਾਕੇ ਕੁਝ ਪੈਂਡਾ ਟਪਾ ਛਡਿਆ ਹੋਵੇ । ਹੈ ਤਾਂ ਇਹ ਅਨਹੋਣੀ ਗੱਲ ਕਿ ਮੈਂ ਇਥੇ ਸੁਤਾ ਪਿਆ ਹੋਵਾਂ ਅਤੇ ਰਾਹ ਜਾਂਦਾ ਰਾਮਦਾਸ ਮੈਨੂੰ ਨਾ ਵੇਖੇ । ਹੁਣ ਮੈਂ ਕੀ ਕਰਾਂ ?

ਜੇ ਮੁੜ ਜਾਕੇ ਪਿੰਡ ਵਿਚੋਂ ਪਤਾ ਕਰਾਂ ਤਾਂ ਖ਼ਬਰੇ ਉਹ ਅਗੇ ਲੰਘ ਗਿਆ ਹੋਵੇ ਅਤੇ ਸਾਡੇ ਵਿਚਾਲੇ ਵਿਥ ਇੰਨੀ ਵਧ ਜਾਵੇ ਜੋ ਅਸੀਂ ਫੇਰ ਕਦੀ ਮਿਲ ਹੀ ਨਾ ਸਕੀਏ । ਚੰਗਾ ਇਹੋ ਹੈ ਜੋ ਮੈਂ ਅਗੇ ਤੁਰ ਪਵਾਂ, ਰਾਹ ਵਿਚ ਪੁਛਦਾ ਜਾਵਾਂਗਾ, ਕਿਸੇ ਨ ਕਿਸੇ ਥਾਂ ਤੇ ਜ਼ਰੂਰ ਰਾਮਦਾਸ ਦਾ ਪਤਾ ਲਗ ਜਾਵੇਗਾ ।

ਇਹ ਸੋਚਕੇ ਉਹ ਤੁਰ ਪਿਆ ਅਤੇ ਜਿਸ ਪਿੰਡ ਵਿਚ ਜਾ ਠਹਿਰਿਆ ਉਥੋਂ ਦੇ ਚੌਕੀਦਾਰ ਨੂੰ ਰਾਮਦਾਸ ਦਾ ਹੁਲੀਆ ਦਸਕੇ ਕਹਿਓਸ ਜੋ ਇਸ ਹੁਲੀਏ ਦਾ ਬੁਢਾ ਰਾਤ ਨੂੰ ਆਵੇ ਤਾਂ ਮੇਰੇ ਪਾਸ ਲੈ ਆਉਣਾ । ਇਹ ਰਾਤ ਭੀ ਬੀਤ ਗਈ, ਪਰ ਰਾਮਦਾਸ ਨ ਆਇਆ । ਦੂਜੇ ਦਿਨ ਸ਼ਾਮਦਾਸ ਨੂੰ ਯਕੀਨ ਹੋ ਗਿਆ ਕਿ ਰਾਮਦਾਸ ਮੈਥੋਂ ਅਗੇ ਲੰਘ ਗਿਆ ਹੈ । ਉਹ ਸਾਰੇ ਰਾਹ ਲੋਕਾਂ ਨੂੰ ਪੁਛਦਾ ਅਗੇ ੨ ਤੁਰਿਆ ਗਿਆ ।

ਜਦ ਸਹਾਰਨਪੁਰ ਪਹੁੰਚਿਆ ਤਾਂ ਓਥੇ ਹੋਰ ਕਈ ਯਾਤ੍ਰੀ ਮਿਲੇ, ਸ਼ਾਮਦਾਸ ਨੇ ਕਈ ਪੰਜਾਬੀ ਯਾਤ੍ਰੀਆਂ ਪਾਸੋਂ ਚੰਗੀ ਤਰਾਂ ਪੁਛਿਆ, ਪਰ ਰਾਮਦਾਸ ਦਾ ਕੋਈ ਥਹੁ ਨਾ ਮਿਲਿਆ । ਅਖੀਰ ਇਕ ਟੋਲੇ ਨਾਲ ਰਲਕੇ ਉਸ ਨੇ ਹਰਿਦਵਾਰ ਵਲ ਮੂੰਹ ਕੀਤਾ ਅਤੇ "ਜੈ ਗੰਗੇ" ਕਰਦਾ ਹੋਇਆ ਤੀਰਥਾਂ ਦੇ ਦਰਸ਼ਨਾਂ ਦੇ ਚਾ ਵਿਚ ਤੁਰਿਆ ਗਿਆ ।

ਸਹਾਰਨ ਪੁਰ ਤੋਂ ਸ਼ਾਮਦਾਸ ਨਾਲ ਇਕ ਸਾਥੀ ਰਲ ਪਿਆ, ਇਹ ਆਦਮੀ ਸਿੰਧ ਦੇਸ਼ ਦਾ ਸੀ, ਪਰ ਕੁਝ ਕੁਝ ਪੰਜਾਬੀ ਬੋਲ ਸਕਦਾ ਸੀ । ਇਹ ਅਤੇ ਸ਼ਾਮ ਦਾਸ ਯਾਤ੍ਰਾ ਲਈ ਕੱਠੇ ਹੋ ਗਏ । ਸਿੰਧੀ ਚੇਹਰੇ ਮੋਹਰੇ ਤੋਂ ਚੰਗਾ ਪੁਰਸ਼ ਜਾਪਦਾ ਸੀ, ਪਰ ਇਕ ਗਲ ਅਜੀਬ ਸੀ ਕਿ ਜਿਥੇ ਭੀ ਇਕ ਪੈਸਾ ਖਰਚਣ ਦੀ ਲੋੜ ਪਵੇ ਓਥੇ ਉਹ ਸ਼ਾਮਦਾਸ ਨੂੰ ਅਗਾਂਹ ਕਰ ਦੇਂਦਾ ਸੀ ।

ਇਹ ਜੱਥਾ ਚਲਦਾ ਚਲਦਾ ਜਵਾਲਾ ਪੁਰ ਪਹੁੰਚਿਆ । ਇਥੇ ਪਾਂਡਿਆਂ ਅਤੇ ਪਰੋਹਤਾਂ ਦਾ ਗੜ੍ਹ ਹੈ । ਸ਼ਾਮ ਦਾਸ ਅਤੇ ਸਿੰਧੀ ਨੂੰ ਭੀ ਕਈ ਪਰੋਹਤਾਂ ਨੇ ਘੇਰਿਆ, ਪਰ ਸਾਰਿਆਂ ਤੋਂ ਜਾਨ ਬਚਾਂਦੇ ਹੋਏ ਇਹ ਤੁਰੇ ਗਏ ਅਤੇ ਤ੍ਰਿਕਾਲਾਂ ਤਕ ਹਰਿਦਵਾਰ ਪਹੁੰਚ ਗਏ । ਗੰਗਾ ਮਾਈ ਦੇ ਦਰਸ਼ਨ ਕਰਕੇ ਜੋ ਖੁਸ਼ੀ ਸ਼ਾਮਦਾਸ ਨੂੰ ਹੋਈ ਉਸ ਦਾ ਕੀ ਠਿਕਾਣਾ । ਜੇਹੜੇ ਦਰਸ਼ਨਾਂ ਵਾਸਤੇ ਛੇ ਮਹੀਨੇ ਪੈਂਡਾ ਕੀਤਾ ਅਤੇ ਕਈ ਪ੍ਰਕਾਰ ਦੀਆਂ ਤਕਲੀਫਾਂ ਭੋਗੀਆਂ ਉਹ ਦਰਸ਼ਨ ਅਜ ਨਸੀਬ ਹੋਏ । ਰਾਤ ਪੈ ਚੁਕੀ ਸੀ ਅਤੇ ਗੰਗਾ ਦੇ ਕਿਨਾਰੇ ਹੀ ਇਕ ਥਾਂ ਤੇ ਚਾਦਰ ਵਿਛਾਕੇ ਇਹ ਦੋਵੇਂ ਆਦਮੀ ਸੌਂ ਗਏ ।

ਦੂਜੇ ਦਿਨ ਇਹਨਾਂ ਨੇ ਤੜਕੇ ਉਠਕੇ ਹਰਿ ਕੀ ਪੌੜੀ ਤੇ ਇਸ਼ਨਾਨ ਕੀਤਾ, ਪਰ ਸ਼ਾਮਦਾਸ ਇਹ ਵੇਖਕੇ ਬੜਾ ਅਚਰਜ ਹੋਇਆ ਕਿ ਉਸ ਤੋਂ ਕੁਝ

ਦੂਰ ਇਕ ਬੁਢਾ ਗੰਗਾ ਦਾ ਇਸ਼ਨਾਨ ਕਰ ਰਿਹਾ ਸੀ। ਇਸ ਬੁਢੇ ਦੇ ਸਿਰ ਤੋਂ ਇਹੋ ਜਾਪਦਾ ਸੀ ਕਿ ਇਹ ਰਾਮ ਦਾਸ ਹੈ, ਪਰ ਉਸ ਵੇਲੇ ਲੋਕਾਂ ਦੀ ਬਹੁਤ ਭੀੜ ਸੀ ਅਤੇ ਉਸ ਬੁਢੇ ਤਕ ਪਹੁੰਚਨਾ ਔਖਾ ਸੀ। ਸ਼ਾਮਦਾਸ ਨੇ ਇਸ਼ਨਾਨ ਕਰਕੇ ਕਪੜੇ ਪਾਏ ਅਤੇ ਕਿਨਾਰੇ ਤੇ ਭਾਲ ਕਰਨ ਲਗਾ ਕਿ ਮਤਾਂ ਕਿਤੇ ਰਾਮਦਾਸ ਲਭ ਪਵੇ, ਪਰ ਇਹ ਜਤਨ ਨਿਸਫ਼ਲ ਗਿਆ।

ਜਦ ਇਸ਼ਨਾਨ ਕਰਕੇ ਵੇਹਲੇ ਹੋਏ ਤਾਂ ਇਹਨਾਂ ਨੇ ਇਕ ਧਰਮਸਾਲਾ ਵਿਚ ਡੇਰਾ ਕੀਤਾ। ਰੋਟੀ ਖਾ ਚੁਕੇ ਤਾਂ ਸਿੰਧੀ ਨੇ ਆਪਣੀ ਜੇਬ ਵਿਚ ਹਥ ਪਾਕੇ ਅੱਚਨਚੇਤ ਰੌਲਾ ਪਾਣਾ ਸ਼ੁਰੂ ਕੀਤਾ: "ਹਾਇ! ਮੈਂ ਲੁਟਿਆ ਗਿਆ, ਮੇਰੀ ਰੁਪਿਆਂ ਵਾਲੀ ਵਾਸਨੀ ਕਿਸੇ ਨੇ ਲੁਟ ਲਈ, ਮੈਂ ਗਰੀਬ ਉੱਕਾ ਕੰਗਲਾ ਹੋ ਗਿਆ, ਮੇਰੇ ਪਾਸ ਇਕ ਪੈਸਾ ਭੀ ਨਹੀਂ ਰਿਹਾ।" ਕੁਝ ਆਦਮੀ ਕੱਠੇ ਹੋ ਗਏ, ਪਰ ਵਾਸਨੀ ਕਿਥੋਂ ਲਭਣੀ ਸੀ, ਅਫ਼ਸੋਸ ਕਰਦੇ ਹੋਏ ਲੋਕ ਆਪੋ ਆਪਣੇ ਰਾਹ ਪਏ।

ਸ਼ਾਮ ਦਾਸ ਦੇ ਮਨ ਵਿਚ ਵਿਚਾਰ ਆਈ, ਇਹ ਸਿੰਧੀ ਬੜਾ ਚਤਰ ਜਾਪਦਾ ਹੈ, ਇਸ ਦੇ ਪਾਸ ਤਾਂ ਇਕ ਪੈਸਾ ਭੀ ਨਹੀਂ ਸੀ, ਸਗੋਂ ਇਸ ਨੇ ਮੇਰੇ ਪਾਸੋਂ ਦੋ ਰੁਪੈ ਉਧਾਰੇ ਲਏ ਹੋਏ ਹਨ, ਇਸ ਦਾ ਰੋਟੀ ਪਾਣੀ ਦਾ ਖਰਚ ਭੀ ਮੈਂ ਦੇਂਦਾ ਰਿਹਾ ਹਾਂ,

ਕੀ ਪਤਾ ਇਹ ਪੁਰਸ਼ ਇਸ ਪ੍ਰਕਾਰ ਦੀ ਚਾਲਾਕੀ ਕੇਵਲ ਮੈਨੂੰ ਧੋਖਾ ਦੇਣ ਲਈ ਪਿਆ ਕਰਦਾ ਹੋਵੇ। ਇਹ ਸੋਚ ਸ਼ਾਮਦਾਸ ਦੇ ਮਨ ਵਿਚ ਆਈ, ਪਰ ਉਸ ਨੇ ਮਨ ਨੂੰ ਬਹੁਤ ਤਾੜਿਆ ਅਤੇ ਸਮਝਾਇਆ "ਕੀ ਪਤਾ, ਸਚੀ ਮੁਚੀ ਇਸ ਦੀ ਵਾਸਨੀ ਗੁਆਚੀ ਹੋਵੇ, ਇਸ ਸ਼ਖਸ ਨੇ ਤੀਰਥਾਂ ਤੇ ਆਕੇ ਕੀ ਝੂਠ ਬੋਲਨਾ ਸੀ ? ਮੈਂ ਐਵੇਂ ਇਕ ਯਾਤ੍ਰੀ ਤੇ ਦੋਸ਼ ਲਾਕੇ ਆਪ ਪਾਪਾਂ ਦਾ ਭਾਗੀ ਪਿਆ ਬਣਦਾ ਹਾਂ।"

ਸ਼ਾਮ ਦਾਸ ਨੇ ਬਥੇਰਾ ਯਤਨ ਕੀਤਾ, ਪਰ ਇਹ ਸ਼ੰਕਾ ਉਸ ਦੇ ਦਿਲ ਵਿਚ ਸਗੋਂ ਹੋਰ ਪੱਕੀ ਹੁੰਦੀ ਗਈ ਅਤੇ ਅਖੀਰ ਉਸ ਨੇ ਸਿੰਧੀ ਦਾ ਸੰਗ ਛਡ ਦਿਤਾ।

ਉਸ ਦਿਨ ਸ਼ਾਮ ਨੂੰ ਸ਼ਾਮ ਦਾਸ ਨੇ ਕੱਲੇ ਜਾਕੇ ਕਨਖਲ ਦੀ ਯਾਤਰਾ ਕੀਤੀ। ਦੋ ਪੈਸੇ ਦੇ ਛੋਲੇ ਲੈਕੇ ਬਾਂਦਰਾਂ ਨੂੰ ਪਾਏ ਅਤੇ ਮੁੜ ਆਪਣੇ ਟਿਕਾਣੇ ਤੇ ਸਵੀਂ ਸੰਝ ਆਕੇ ਸੌਂ ਗਿਆ। ਦੂਜੇ ਦਿਨ ਵਿਸਾਖੀ ਦਾ ਇਸ਼ਨਾਨ ਸੀ ਅਤੇ ਸ਼ਾਮਦਾਸ ਬਹੁਤ ਹੀ ਤੜਕੇ ਉਠਕੇ ਹਰਿਕੀ ਪੌੜੀ ਤੇ ਪਹੁੰਚਿਆ। ਇਸ਼ਨਾਨ ਕਰਦਿਆਂ ਇਸ ਨੇ ਫੇਰ ਵੇਖਿਆ ਕਿ ਰਾਮ-ਦਾਸ ਵਰਗਾ ਇਕ ਬੁਢਾ ਕੁਝ ਅਗੇ ਹੋਕੇ ਇਸ਼ਨਾਨ ਕਰ ਰਿਹਾ ਹੈ। ਉਸ ਬੁਢੇ ਨੇ ਸਿਰ ਇਸ ਪਾਸੇ ਕੀਤਾ ਤਾਂ ਸ਼ਾਮ ਦਾਸ ਨੂੰ ਯਕੀਨ ਹੋ ਗਿਆ ਕਿ ਇਹ ਰਾਮਦਾਸ ਹੈ, ਹੋਰ ਕੋਈ ਨਹੀਂ।

ਉਸ ਨੇ ਇਕ ਦੋ ਆਵਾਜ਼ਾਂ ਭੀ ਮਾਰੀਆਂ, ਪਰ ਬੁਢੇ ਦਾ ਫਿਰ ਕੁਝ ਪਤਾ ਨਾਂ ਲਗਾ । ਸ਼ਾਮਦਾਸ ਮਨ ਵਿਚ ਬਹੁਤ ਹੈਰਾਨ ਸੀ ਕਿ ਰਾਮਦਾਸ ਨੇ ਹੱਦ ਕੀਤੀ ਹੈ, ਮੈਥੋਂ ਪਹਿਲਾਂ ਪਹੁੰਚਕੇ ਇਹ ਦੋ ਵਾਰ ਇਸ਼ਨਾਨ ਭੀ ਕਰ ਚੁਕਾ ਹੈ।

ਹਰਿਦਵਾਰ ਦੇ ਮੰਦਰਾਂ ਦੇ ਦੋ ਦਿਨਾਂ ਵਿਚ ਦਰਸ਼ਨ ਕਰਕੇ ਸ਼ਾਮਦਾਸ ਰਿਖੀ ਕੇਸ਼ ਨੂੰ ਚਲਿਆ । ਰਸਤੇ ਵਿਚ ਭੀਮ ਗੋਡੇ ਦੇ ਦਰਸ਼ਨ ਕਰਦਾ ਉਸੀ ਦਿਨ ਰਿਖੀ ਕੇਸ਼ ਪਹੁੰਚ ਗਿਆ । ਇਥੇ ਸ੍ਵਰਗਾਸ਼ਰਮ ਅਤੇ ਛੇਤਰਾਂ ਦੇ ਦ੍ਰਿਸ਼ਜ ਵੇਖ ਚਾਖਕੇ ਲਛਮਨ ਝੂਲੇ ਪਹੁੰਚਿਆ ਅਤੇ ਓਥੋਂ ਇਕ ਪਾਰਟੀ ਦੇ ਨਾਲ ਬਦਰੀ ਨਾਰਾਇਨ ਦੇ ਦਰਸ਼ਨਾਂ ਨੂੰ ਤੁਰ ਪਿਆ । ਇਹ ਇਲਾਕਾ ਰਿਆਸਤ ਟੇਰੀ ਵਿਚ ਹੈ ਅਤੇ ਇਥੇ ਬਹੁਤ ਠੰਢ ਪੈਂਦੀ ਹੈ, ਪਰ ਸ਼ਾਮ ਦਾਸ ਭੀ ਜਮੂੰ ਦੇਸ਼ ਦਾ ਵਾਸੀ ਸੀ । ਉਸ ਨੇ ਠੰਡ ਦੀ ਪਰਵਾਹ ਨ ਕੀਤੀ ਅਤੇ ਇਕ ਮਹੀਨੇ ਵਿਚ ਬੱਦਰੀ ਨਾਰਾਇਣ ਪਹੁੰਚ ਗਿਆ, ਪਰ ਇਥੇ ਮੰਦਰ ਵਿਚ ਪਹੁੰਚਕੇ ਉਸ ਨੇ ਇਕ ਅਚੰਭਾ ਵੇਖਿਆ । ਮੰਦਰ ਦੇ ਮਧ ਵਿਚ ਜਿਥੇ ਦੇਵਤਿਆਂ ਦੀਆਂ ਮੂਰਤੀਆਂ ਸਨ, ਓਥੇ ਇਕ ਬੁਢਾ ਮਥਾ ਟੇਕ ਰਿਹਾ ਸੀ । ਜਦ ਬੂਢੇ ਨੇ ਸਿਰ ਉਚਾ ਕੀਤਾ ਤਾਂ ਸ਼ਾਮਦਾਸ ਵੇਖਕੇ ਹੈਰਾਨ ਰਹਿ ਗਿਆ, ਉਹ ਬੁਢਾ ਰਾਮਦਾਸ ਸੀ । ਸ਼ਾਮਦਾਸ ਨੇ ਅਗੇ ਖੜੇ ਆਦਮੀਆਂ ਦੇ ਪਰੇ ਰਾਮਦਾਸ ਨੂੰ ਵੇਖਿਆ ਅਤੇ ਮੰਦਰ ਦੇ ਦਰਵਾਜ਼ੇ

ਵਿਚ ਹੀ ਖੜਾ ਹੋ ਗਿਆ ਕਿ ਇਥੋਂ ਦੀ ਲੰਘੇਗਾ ਤਾਂ ਮੈਂ ਮਿਲ ਪਵਾਂਗਾ । ਸਾਰੇ ਆਦਮੀ ਮਥਾ ਟੇਕ ਕੇ ਚਲੇ ਗਏ ਪਰ ਰਾਮਦਾਸ ਅੰਦਰੋਂ ਨਾ ਲਭਿਆ ।

(੭)

ਇਸ ਪ੍ਰਕਾਰ ਤੀਰਥ ਯਾਤ੍ਰਾ ਕਰਕੇ ਸ਼ਾਮਦਾਸ ਪਿਛਾਂਹ ਮੁੜਿਆ। ਉਹ ਹੈਰਾਨ ਸੀ ਕਿ ਰਾਮਦਾਸ ਨੂੰ ਮੈਂ ਦੋ ਵਾਰੀ ਹਰਿਦਵਾਰ ਅਤੇ ਇਕ ਵਾਰੀ ਬਦਰੀ ਨਾਰਾਇਣ ਵੇਖਿਆ ਹੈ। ਉਹ ਉਥੇ ਕਿਵੇਂ ਪਹੁੰਚ ਗਿਆ ? ਇਹ ਖਿਆਲ ਉਸ ਨੂੰ ਮੁੜ ਮੁੜ ਕੇ ਔਂਦਾ ਸੀ। ਕੁਛ ਦਿਨ ਤਾਂ ਇਸੇ ਖਿਆਲ ਵਿਚ ਬੀਤੇ । ਜਦ ਅਧਾ ਕੁ ਪੈਂਡਾ ਨਿਬੜ ਗਿਆ ਤਾਂ ਫੇਰ ਦੁਨੀਆਂ ਦੇ ਧੰਧੇ ਚੇਤੇ ਆਏ, ਦਿਲ ਵਿਚ ਤੌਖਲਾ ਪਿਆ ਕਿ ਘਰ ਦਾ ਕੰਮ ਧੰਧਾ ਕੀ ਪਤਾ ਕਿੰਵੇਂ ਚਲਦਾ ਹੋਵੇਗਾ। ਉਸ ਨੇ ਸੋਚਿਆ ਘਰ ਦੀ ਜਾਇਦਾਦ ਬਨਾਣ ਲਗਿਆਂ ਮੇਰੀ ਉਮਰ ਲਗ ਗਈ ਪਰ ਵਿਗਾੜਨ ਲਗਿਆਂ ਮਿੰਟ ਦੀ ਦੇਰ ਨਹੀਂ ਲਗਣੀ । ਕੀ ਪਤਾ ਪਿੱਛੋਂ ਮੁੰਡਿਆਂ ਨੇ ਕੀ ਪ੍ਰਬੰਧ ਰਖਿਆ ਹੈ, ਫਸਲ ਕਿਹੋ ਜਿਹੇ ਹਨ, ਬਕਰੀਆਂ ਦਾ ਕੀ ਹਾਲ ਹੈ ?

ਇਨ੍ਹਾਂ ਸੋਚਾਂ ਵਿਚ ਤੁਰੇ ਜਾਂਦੇ ਸ਼ਾਮ ਦਾਸ ਨੂੰ ਉਸੇ ਦੇਸ ਵਿਚੋਂ ਲੰਘਣਾ ਪਿਆ ਜਿਥੇ ਰਾਮਦਾਸ ਉਸ ਪਾਸੋਂ ਅਡ ਹੋਇਆ ਸੀ। ਇਸ ਦੇਸ ਦੀ ਹੁਣ ਕਾਇਆਂ ਪਲਟੀ ਹੋਈ ਸੀ, ਪਿਛਲੇ ਸਾਲ ਇਥੇ ਕਾਲ ਸੀ, ਹੁਣ ਸੁਕਾਲ ਦਾ ਰਾਜ ਸੀ, ਫਸਲਾਂ ਲੈਹ ਲੈਹ

ਕਰ ਰਹੀਆਂ ਸਨ ਅਤੇ ਭੁਖੇ ਮਰਦੇ ਦੇਸ ਵਿਚ ਜਾਨ ਪੈ ਗਈ ਸੀ, ਲੋਕਾਂ ਨੂੰ ਪੁਰਾਣੇ ਦੁਖੜੇ ਭੁਲ ਗਏ ਸਨ। ਇਕ ਦਿਨ ਉਹੋ ਪਿੰਡ ਆ ਗਿਆ, ਜਿਸ ਵਿਚ ਪਾਣੀ ਦਾ ਘੁਟ ਪੀਣ ਗਿਆ ਹੋਇਆ ਰਾਮਦਾਸ ਸ਼ਾਮਦਾਸ ਨਾਲੋਂ ਵਿਛੜ ਗਿਆ ਸੀ । ਇਸ ਪਿੰਡ ਵਿਚੋਂ ਜਦ ਸ਼ਾਮ ਦਾਸ ਲੰਘਣ ਲਗਾ ਤਾਂ ਇਕ ਕੁੜੀ ਨੇ ਇਸ ਦਾ ਕੁੜਤਾ ਫੜਕੇ ਕਿਹਾ:-

"ਬਾਬਾ ਜੀ, ਸਾਡੇ ਘਰ ਆਓ ।"

ਸ਼ਾਮ ਦਾਸ ਦੀ ਮਰਜ਼ੀ ਤੁਰੇ ਜਾਣ ਦੀ ਸੀ, ਪਰ ਛੋਟੀ ਕੁੜੀ ਨੇ ਅਗਾਂਹ ਨਾ ਜਾਣ ਦਿਤਾ ਤੇ ਬੁਢੇ ਸ਼ਾਮਦਾਸ ਨੂੰ ਖਿਚਦੀ ਖਿਚਾਂਦੀ ਆਪਣੇ ਘਰ ਲੈ ਗਈ, ਜਿਥੇ ਉਸ ਦੀ ਦਾਦੀ ਅਤੇ ਭਰਾ ਬੈਠੇ ਹੋਏ ਸਨ । ਮੁੰਡੇ ਨੇ ਆਖਿਆ "ਆਉ ਬਾਬਾ ਜੀ, ਰਾਤ ਸਾਡੇ ਪਾਸ ਠਹਿਰੋ ਅਤੇ ਟੁਕ ਇਥੇ ਹੀ ਖਾਓ।"

ਸ਼ਾਮ ਦਾਸ ਕੁਝ ਹੈਰਾਨ ਹੋਕੇ ਅੰਦਰ ਚਲਾ ਗਿਆ । ਉਸ ਦੇ ਮਨ ਵਿਚ ਆਇਆ ਜੁ ਰਾਮਦਾਸ ਦਾ ਇਸ ਘਰੋਂ ਪਤਾ ਲਵਾਂ, ਸ਼ਾਇਦ ਇਹਨਾਂ ਲੋਕਾਂ ਨੂੰ ਕੁਝ ਸੂਹ ਖਬਰ ਹੋਵੇ । ਬੁਢੀ ਮਾਈ ਨੇ ਉਸ ਨੂੰ ਗਰਮ ਪਾਣੀ ਮੂੰਹ ਹਥ ਧੋਣ ਲਈ ਲਿਆ ਦਿਤਾ ਤੇ ਫੇਰ ਰਹੁ ਦੀ ਖੀਰ ਦਾ ਛੰਨਾਂ ਭਰਕੇ ਲੈ ਆਈ । ਸ਼ਾਮ ਦਾਸ ਨੇ ਮਾਈ ਦਾ ਧੰਨਵਾਦ ਕੀਤਾ ਤੇ ਪ੍ਰਦੇਸੀ ਯਾਤ੍ਰੀਆਂ ਦੀ ਸੇਵਾ ਟਹਿਲ ਦੇ ਕਾਰਨ ਉਸ ਦੀ ਉਪਮਾਂ ਕੀਤੀ। ਮਾਈ ਨੇ ਉਤਰ ਦਿਤਾ-"ਵੀਰਾ ! ਅਸੀਂ

ਤਾਂ ਪ੍ਰਦੇਸੀਆਂ ਦੇ ਦਾਸ ਹਾਂ, ਸਾਨੂੰ ਇਕ ਪ੍ਰਦੇਸੀ ਨੇ ਜੀਵਨ ਜੁਗਤੀ ਦਸੀ, ਅਸੀਂ ਆਪਣੇ ਕੁਕਰਮਾਂ ਦੇ ਕਾਰਨ ਰਬ ਨੂੰ ਭੁਲਾ ਬੈਠੇ ਸਾਂ ਤੇ ਰਬ ਨੇ ਸਾਨੂੰ ਅਜਿਹੀ ਸਜ਼ਾ ਦ੍ਿਤੀ ਜੋ ਅਸੀਂ ਮਰਨ ਮਰਾਂਦ ਹੋ ਗਏ। ਪਿਛਲੇ ਸਿਆਲੇ ਅਸੀਂ ਸਾਰੇ ਬੀਮਾਰ ਪੈ ਗਏ ਤੇ ਖਾਣ ਨੂੰ ਸਾਡੇ ਘਰ ਫੱਕਾ ਵੀ ਨਾ ਰਿਹਾ। ਅਸੀਂ ਐਵੇਂ ਵਿਲੂੰ ੨ ਕਰਦੇ ਮਰ ਜਾਣਾ ਸੀ, ਪਰ ਅਕਾਲ ਪੁਰਖ ਨੇ ਮੇਹਰ ਕਰਕੇ ਸਾਡੀ ਮਦਦ ਲਈ ਇਕ ਬਿਰਧ ਸਰੀਰ ਭੇਜਿਆ। ਉਹ ਤੁਹਾਡੀ ਹੀ ਉਮਰ ਦਾ ਸੀ, ਉਹ ਸਾਡੇ ਘਰ ਪਾਣੀ ਦਾ ਘੁਟ ਮੰਗਣ ਆਇਆ ਤੇ ਅਸਾਡੀ ਤਰਸ ਯੋਗ ਦਸ਼ਾ ਵੇਖਕੇ ਠਹਿਰ ਪਿਆ, ਉਸ ਨੇ ਸਾਡੇ ਅੰਨ ਦਾਣੇ ਦਾ ਪ੍ਰਬੰਧ ਕੀਤਾ, ਸਾਡੀ ਸੇਵਾ ਕੀਤੀ, ਸਾਡੀ ਗਹਿਣੇ ਪਈ ਭੁਏਂ ਮੁੜਾ ਦਿਤੀ ਅਤੇ ਇਕ ਬੌਲਦਾਂ ਦੀ ਜੋੜੀ ਸਾਨੂੰ ਲੈਕੇ ਦੇ ਗਿਆ।"

ਇਸ ਦੀ ਗਲ ਵਿਚੋਂ ਟੁਕਕੇ ਮਾਈ ਦੀ ਨੂੰਹ ਆਖਣ ਲਗੀ:-"ਪਤਾ ਨਹੀਂ ਉਹ ਆਦਮੀ ਸੀ ਕਿ ਰੱਬ ਨੇ ਕੋਈ ਦੇਵਤਾ ਸਾਡੀ ਮਦਦ ਨੂੰ ਭੇਜਿਆ ਸੀ। ਉਸ ਨੇ ਸਾਡੇ ਪਰ ਦਇਆ ਕੀਤੀ ਤੇ ਮੇਹਰ ਕੀਤੀ। ਜਾਂਦਿਆਂ ਆਪਣਾ ਨਾਮ ਭੀ ਦਸਕੇ ਨਹੀਂ ਗਿਆ, ਅਸੀਂ ਉਸ ਨਾਮ ਹੀਣ ਹਸਤੀ ਨੂੰ ਅਸੀਸਾਂ ਪਏ ਦੇਂਦੇ ਹਾਂ। ਮੈਨੂੰ ਹੁਣ ਵੀ ਚੇਤੇ ਹੈ ਮੈਂ ਇਕ ਖੂੰਜੇ ਵਿਚ ਪਈ ਮੌਤ ਨੂੰ ਉਡੀਕਦੀ ਸਾਂ, ਉਹ ਬੁਢਾ ਮਨੁਖ ਅੰਦਰ ਆਇਆ ਤੇ ਪਾਣੀ ਦਾ ਘੁਟ ਮੰਗਣ ਲਗਾ।

ਮੈਂ ਦਿਲ ਵਿਚ ਕਿਹਾ ਇਹ ਓਪਰਾ ਮਨੁਖ ਸਾਡੇ ਘਰ ਕਿਉਂ ਵੜ ਆਇਆ ਹੈ। ਪਰ ਉਸ ਭਲੇ ਪੁਰਸ਼ ਨੇ ਸਾਡੀ ਭੈੜੀ ਅਵਸਥਾ ਵੇਖਕੇ ਆਪਣਾ ਬੁਚਕਾ ਇਸੇ ਥਾਂ ਤੇ ਖੋਲ੍ਹਕੇ ਰਖ ਦਿਤਾ।"

ਛੋਟੀ ਕੁੜੀ ਬੋਲੀ: "ਨਹੀਂ" ਬੇਬੇ, ਪਹਿਲਾਂ ਬੁਚਕਾ ਉਸ ਨੇ ਐਸ ਮੰਜੇ ਉਤੇ ਰਖਿਆ ਸੀ ਅਤੇ ਫੇਰ ਚੁਕਕੇ ਸੰਦੂਕ ਤੇ।"

ਉਸ ਸਾਰੇ ਟਬਰ ਨੇ ਰਾਮਦਾਸ ਦੀ ਕਥਨੀ ਅਰ ਕਰਨੀ ਦਾ ਚਰਚਾ ਸ਼ੁਰੂ ਕਰ ਦਿਤਾ, ਇਥੇ ਸੁੱਤਾ ਸੀ, ਇਥੇ ਖੜੇ ਹੋਕੇ ਉਸ ਨੇ ਪਾਣੀ ਪੀਤਾ, ਇਸ ਦਰਵਾਜ਼ੇ ਵਿਚ ਬੈਠਾ ਸੀ, ਇਹ ਗੱਲ ਕਹਿੰਦਾ ਸੀ। ਇਤਿਆਦਕ।

ਰਾਤ ਵੇਲੇ ਉਸ ਘਰ ਦਾ ਮਾਲਕ ਭੀ ਖੇਤੀ ਤੋਂ ਵੇਹਲਾ ਹੋਕੇ ਆਇਆ ਅਤੇ ਉਸ ਨੇ ਭੀ ਸ਼ਾਮਦਾਸ ਦੇ ਸਨਮੁਖ ਰਾਮਦਾਸ ਦੀ ਨੇਕੀ ਦੀ ਵਾਰਤਾ ਛੇੜੀ ਅਤੇ ਆਖਿਆ:-"ਜੇ ਕਦੇ ਉਹ ਨੇਕ ਆਦਮੀ ਨਾ ਔਂਦਾ ਤਾਂ ਅਸੀਂ ਪਾਪਾਂ ਦਾ ਫਲ ਭੋਗਦੇ ਹੋਏ ਮਰ ਜਾਣਾ ਸੀ। ਅਸੀਂ ਨਿਰਾਸਤਾ ਵਿਚ ਰੁੜ੍ਹ ਚੱਲੇ ਸਾਂ, ਰਬ ਅਤੇ ਉਸਦੇ ਬੰਦੇ ਸਾਨੂੰ ਭੈੜੇ ਲਗਦੇ ਸਨ. ਪਰ ਉਸ ਰੱਬੀ ਬੰਦੇ ਨੇ ਸਾਨੂੰ ਡਿਗੇ ਪਿਆਂ ਨੂੰ ਚੁਕਿਆ। ਉਸ ਨੇ ਸਾਨੂੰ ਰਬ ਤੇ ਭਰੋਸਾ ਕਰਨਾ ਸਿਖਾਇਆ ਅਤੇ ਆਦਮੀ ਵਿਚ ਨੇਕੀ ਦਾ ਬੀਜ ਪ੍ਰਗਟ ਕਰਕੇ ਵਿਖਾਇਆ। ਰੱਬ ਉਸਦਾ ਭਲਾ ਕਰੇ

ਅਸੀਂ ਡੰਗਰਾਂ ਵਾਂਗ ਜੀਵਨ ਬਿਤਾਂਦੇ ਸਾਂ ਉਸ ਨੇ ਸਾਨੂੰ ਆਦਮੀ ਬਣਾਇਆ।"

ਉਸ ਰਾਤ ਓਸੇ ਘਰ ਵਿਚ ਸੁੱਤੇ ਪਏ ਸ਼ਾਮ ਦਾਸ ਨੂੰ ਨੀਂਦਰ ਨਾ ਪਈ। ਉਸ ਨੂੰ ਮੁੜ ਮੁੜ ਕੇ ਇਹੋ ਖਿਆਲ ਆਉਂਦਾ ਸੀ "ਰਾਮ ਦਾਸ ਦੀ ਤੀਰਥ ਯਾਤਰਾ ਰਬ ਨੇ ਪ੍ਰਵਾਨ ਕਰ ਲਈ। ਮੇਰੀ ਤਾਂ ਪਤਾ ਨਹੀਂ ਕੇਹੜੇ ਲੇਖੇ ਗਈ, ਪਰ ਰਾਮ ਜੀ ਨੇ ਆਪ ਉਸ ਨੂੰ ਤੀਰਥਾਂ ਦੇ ਦਰਸ਼ਨ ਕਰਾਏ ਅਤੇ ਇਥੇ ਸੇਵਾ ਕਰਾਈ।"

ਦੂਜੇ ਦਿਨ ਸਵੇਰੇ ਸ਼ਾਮ ਦਾਸ ਉਸ ਪਿੰਡ ਤੋਂ ਵਿਦਾ ਹੋਇਆ, ਪਰ ਤੋਰਨ ਤੋਂ ਪਹਿਲਾਂ ਉਸ ਘਰ ਵਾਲਿਆਂ ਨੇ ਚਾਰ ਰੋਟੀਆਂ ਅਤੇ ਇਕ ਢੇਲੀ ਗੁੜ ਦੀ ਉਸ ਦੇ ਪੱਲੇ ਬੰਨ੍ਹ ਦਿੱਤੀਆਂ।

( ੮ )

ਇਕ ਸਾਲ ਤੋਂ ਕੁਝ ਵੱਧ ਦਿਨ ਲਾਕੇ ਸ਼ਾਮ ਦਾਸ ਪਿੰਡ ਪਹੁੰਚਿਆ। ਜਦ ਆਪਣੇ ਘਰ ਵਿਚ ਵੜਿਆ ਤਾਂ ਉਸ ਦਾ ਪੁੱਤਰ ਨਹੀਂ ਸੀ। ਥੋੜ੍ਹੇ ਚਿਰ ਮਗਰੋਂ ਜਦ ਮੁੰਡਾ ਘਰ ਆਇਆ ਤਾਂ ਉਸ ਨੇ ਨਸ਼ਾ ਕੁਝ ਵਧੇਰੇ ਪੀਤਾ ਹੋਇਆ ਸੀ ਤੇ ਪਿਓ ਦੇ ਸਾਰੇ ਪ੍ਰਸ਼ਨਾਂ ਦੇ ਉਲਟੇ ਉਲਟੇ ਉਤ੍ਰ ਦੇਣ ਲੱਗਾ। ਸ਼ਾਮਦਾਸ ਨੂੰ ਯਕੀਨ ਹੋ ਗਿਆ ਕਿ ਮੁੰਡਾ ਪਿਛੋਂ ਖਰਾਬੀ ਕਰਦਾ ਰਿਹਾ ਹੈ, ਉਸ ਨੇ ਮੁੰਡੇ ਨੂੰ ਝਾੜ ਪਾਈ। ਅੱਗੋਂ ਮੁੰਡੇ ਦਾ ਪਾਰਾ

ਤੇਜ਼ ਹੋ ਗਿਆ, ਉਹ ਬੋਲਿਆ:-"ਜੇ ਮੇਰੇ ਉਤੇ ਇਤਬਾਰ ਨਹੀਂ ਸੀ ਤਾਂ ਆਪ ਰਹਿੰਦੋਂ ਅਤੇ ਕੰਮ ਕਰਦੋਂ, ਘਰ ਦਾ ਸਾਰਾ ਰੁਪਿਆ ਹੂੰਝਕੇ ਤੂੰ ਤੀਰਥਾਂ ਨੂੰ ਤੁਰ ਗਿਆ ਅਤੇ ਹੁਣ ਮੇਰੇ ਨਾਲ ਤਕਰਾਰ ਕਰਦਾ ਹੈਂ ?"

ਇਸ ਗੱਲ ਤੇ ਸ਼ਾਮਦਾਸ ਨੇ ਨਾਰਾਜ਼ ਹੋਕੇ ਮੁੰਡੇ ਨੂੰ ਚਪੇੜ ਕੱਢ ਮਾਰੀ, ਅੱਗੋਂ ਮੁੰਡੇ ਨੇ ਭੀ ਪਿਉ ਦੀ ਦਾੜ੍ਹੀ ਨੂੰ ਹੱਥ ਪਾਇਆ । ਕੁਝ ਚੀਕ ਚਿਹਾੜਾ ਪਿਆ, ਪਰ ਲੋਕਾਂ ਨੇ ਆਕੇ ਪਿਓ ਪੁਤਰ ਨੂੰ ਛੁੜਾ ਦਿੱਤਾ ।

ਦੂਜੇ ਦਿਨ ਸਵੇਰੇ ਸ਼ਾਮ ਦਾਸ ਆਪਣੇ ਮਿੱਤਰ ਰਾਮ ਦਾਸ ਦਾ ਪਤਾ ਕਰਨ ਲਈ ਉਸ ਦੇ ਘਰ ਆਇਆ । ਅਗੋਂ ਰਾਮ ਦਾਸ ਦੀ ਬੁਢੀ ਤੀਵੀਂ ਡਿਓਢੀ ਵਿਚ ਬੈਠੀ ਸੀ, ਉਸ ਨੇ ਸ਼ਾਮਦਾਸ ਨੂੰ ਆਦਰ ਨਾਲ ਬਿਠਾਇਆ ਤੇ ਪੁਛਿਆ:-"ਸੁਨਾਓ ਜੀ ! ਕੀ ਹਾਲ ਜੇ, ਤੀਰਥਾਂ ਤੋਂ ਸੁਖੀ ਸਾਂਦੀ ਤਾਂ ਵਾਪਸ ਆਏ ਹੋ ?"

ਸ਼ਾਮ ਦਾਸ:-"ਹਾਂ, ਰੱਬ ਦਾ ਸ਼ੁਕਰ ਹੈ । ਮੈਂ ਯਾਤਰਾ ਕਰ ਆਇਆ ਹਾਂ। ਭਰਾ ਰਾਮਦਾਸ ਤਾਂ ਰਾਹ ਵਿਚ ਵਿਛੜ ਗਿਆ ਸੀ, ਮੈਂ ਸੁਣਿਆਂ ਹੈ ਜੋ ਉਹ ਰਾਜ਼ੀ ਬਾਜ਼ੀ ਘਰ ਅਪੜ ਗਿਆ ।"

ਬੁਢੀ ਮਾਈ ਨੇ ਲੰਬੀ ਵਾਰਤਾ ਸ਼ੁਰੂ ਕਰ ਦਿਤੀ:- "ਹਾਂ ਉਹ ਮੁੜ ਆਯਾ ਸੀ । ਅਸੀਂ ਉਸ ਤੋਂ ਬਿਨਾਂ ਬਹੁਤ ਉਦਾਸ ਹੋ ਗਏ ਸਾਂ, ਉਸ ਨੇ ਬੜਾ ਚਿਰ ਲ

ਦਿਤਾ, ਮੇਰੇ ਮੁੰਡੇ ਤਾਂ ਕਹਿਣ ਬਾਪੂ ਤੋਂ ਬਿਨਾਂ ਘਰ ਦੀ ਰੌਣਕ ਹੀ ਹੈ ਨਹੀਂ, ਸ਼ੁਕਰ ਹੈ ਕਰਤਾਰ ਨੇ ਉਸ ਨੂੰ ਵਾਪਸ ਭੇਜ ਦਿਤਾ, ਤੀਰਥ ਯਾਤਰਾ ਤਾਂ ਪੂਰੀ ਨਹੀਂ ਹੋਈ ਪਰ ਰਾਮ ਜੀ ਬਖਸ਼ਨਹਾਰ ਹੈ, ਉਹ ਆਪੇ ਮੇਹਰ ਕਰੇਗਾ। ਭਾਵੇਂ ਅਜ ਕਲ ਮੁੰਡਿਆਂ ਦਾ ਭਾਈਆ ਬੁਢਾ ਹੈ ਅਤੇ ਕੰਮ ਕੁਝ ਨਹੀਂ ਕਰਦਾ ਪਰ ਫੇਰ ਭੀ ਉਸਦਾ ਸਾਨੂੰ ਸੌ ਸੁਖ ਹੈ। ਜਦੋਂ ਦਾ ਘਰ ਆਇਆ ਹੈ ਸਾਰੇ ਘਰ ਨੂੰ ਚੰਨ ਚੜ੍ਹਿਆ ਹੋਇਆ ਹੈ।"

ਸ਼ਾਮ ਦਾਸ ਦੇ ਆਖਣ ਪਰ ਬੁਢੀ ਨੇ ਪਤੀ ਨੂੰ ਅੰਦਰੋਂ ਬੁਲਾਇਆ, ਉਹ ਜਦ ਬਾਹਰ ਆਇਆ ਤਾਂ ਉਸ ਦੀ ਐਨ ਮੈਨ ਉਹੋ ਸ਼ਕਲ ਸੀ ਜੇਹੜੀ ਹਰਦਵਾਰ ਅਤੇ ਬਦਰੀ ਨਾਰਾਇਣ ਸ਼ਾਮਦਾਸ ਨੇ ਵੇਖੀ ਸੀ। ਰਾਮ ਦਾਸ ਆਪਣੇ ਮਿਤ੍ਰ ਨੂੰ ਮਿਲਕੇ ਬਹੁਤ ਪ੍ਰਸੰਨ ਹੋਇਆ ਅਤੇ ਉਸ ਦੀ ਸੁਖ ਸਾਂਦ ਪੁਛੀਓਸ।

ਸ਼ਾਮ ਦਾਸ:—"ਮਿਤ੍ਰ ! ਮੇਰੇ ਪੈਰ ਤਾਂ ਤੀਰਥ ਯਾਤ੍ਰਾ ਕਰ ਆਏ ਅਤੇ ਮੈਂ ਤੇਰੇ ਵਾਸਤੇ ਕੁਝ ਗੰਗਾ ਜਲ ਭੀ ਲੈ ਆਇਆ ਹਾਂ, ਤੂੰ ਮੇਰੇ ਘਰੋਂ ਆਕੇ ਲੈ ਜਾਵੀਂ, ਪਰ ਇਹ ਪਤਾ ਨਹੀਂ ਜੋ ਅਕਾਲ ਪੁਰਖ ਨੇ ਪ੍ਰਵਾਨ ਭੀ.....।"

ਰਾਮਦਾਸ:—"ਸ਼ੁਕਰ ਹੈ ਨਿਰੰਕਾਰ ਦਾ, ਜੈ ਗੰਗਾ ਮਾਈ ਦੀ।"

ਸ਼ਾਮਦਾਸ:—"ਮੇਰਾ ਸਰੀਰ ਤਾਂ ਤੀਰਥਾਂ ਤੇ ਗਿਆ ਪਰ ਅਸਲੀ ਤੀਰਥ ਯਾਤ੍ਰਾ ਤਾਂ ਆਤਮਾ ਦੀ ਹੈ ਜੇਹੜੀ ਤੂੰ........।"

ਰਾਮ ਦਾਸ:—"ਰਬ ਦੀਆਂ ਗੱਲਾਂ ਰਬ ਜਾਣੇ, ਮਿਤ੍ਰਾ ! ਤੂੰ ਝੜਾ ਵੱਡ ਭਾਗੀ ਹੈਂ।"

ਸ਼ਾਮ ਦਾਸ:— 'ਆਪਣੀ ਵਾਪਸੀ ਤੇ ਮੈਂ ਉਸ ਘਰ ਠਹਿਰਿਆ ਸਾਂ ਜਿਥੇ ਤੂੰ ਪਾਣੀ ਪੀਣ ਗਿਆ ਸੀ......।"

ਰਾਮ ਦਾਸ:--"(ਤ੍ਰਭੁੱਕਕੇ) ਮਿਤ੍ਰਾ ! ਰੱਬ ਦੀਆਂ ਗੱਲਾਂ ਰਬ ਦੇ ਹਵਾਲੇ ਕਰ, ਆ ਅੰਦਰ ਬੈਹ ਤੈਨੂੰ ਮੁਠੀਆਂ ਭਰਾਂ, ਤੂੰ ਪਵਿਤ੍ਰ ਯਾਤਰਾ ਤੋਂ ਆਇਆ ਹੈਂ ?"

ਸ਼ਾਮਦਾਸ ਦਾ ਬੇਵਸਾ ਹਾਉਕਾ ਨਿਕਲ ਗਿਆ ਅਤੇ ਉਸ ਨੇ ਰਾਮਦਾਸ ਦੇ ਤੀਰਥਾਂ ਤੇ ਇਸ਼ਨਾਨ ਦਾ ਜਾਂ ਉਸ ਘਰ ਵਾਲਿਆਂ ਦੇ ਸ਼ੁਕਰ ਦਾ ਬ੍ਰਿਤਾਂਤ ਰਾਮਦਾਸ ਨੂੰ ਨਾ ਸੁਣਾਇਆ, ਪਰ ਆਪਣੇ ਮਨ ਵਿਚ ਉਹ ਸਮਝ ਗਿਆ ਕਿ:--'ਮਨ ਮੰਦਰ ਤਨ ਵੇਸ ਕਲੰਦਰ ਘਟ ਹੀ ਤੀਰਥ ਨਾਵਾ" ॥ ਅਤੇ:—"ਤੀਰਥ ਨਾਵਾ ਜੇ ਤਿਸ ਭਾਵਾ ਵਿਣ ਭਾਣੈ ਕਿ ਨਾਇ ਕਰੀ ॥"

**ਸਮਾਪਤ**